

ੴ ਸਤਿਗੁਰ ਪ੍ਰਸਾਦਿ ॥



# ਨਿਮਰਤਾ ਸਾਡੀ ਢਾਲ

ਸੁਰਿੰਦਰ ਸਿੰਘ 'ਨਿਮਾਣਾ'

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼—418

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਦੁਆਰਾ ਪ੍ਰਕਾਸ਼ਿਤ ਕੀਤਾ ਗਿਆ ।

ਮੁੱਲ : ਰੁਪਏ 3-00

## PREFACE

Guru Nanak Dev Mission was formed in 1963 with Dr. Ganda Singh as President. The main aim of the Mission was to publish the tracts connected with Sikhism, Gurbani and Sikh History. After the death of Dr. Ganda Singh, some members of the Mission decided to form a Trust in his memory and Dr. Ganda Singh Memorial Trust was created by the Guru Nanak Dev Mission, Patiala. Taking into consideration the life long research in history by Dr. Ganda Singh, it was decided to have annual research paper competition in his memory. The first competition was held in 1989, second in 1990 and the third in 1991. It was also decided by Guru Nanak Dev Mission to publish the research papers as tracts. Last year, first three papers for the year 1990 were published as tracts Nos. 403, 404 & 405. Similarly, this year the first three papers of the year 1991 are being published and this paper written by S. Surinder Singh has been awarded 2nd Prize by the Trust and is being published as a Tract by the Mission.

Mission is grateful to Prof. Mohinder Singh for his co-operation and help in publishing the tract.

Guru Nanak Dev Mission
Patiala

# ਨਿਮਰਤਾ ਸਾਡੀ ਢਾਲ

ਸੁਰਿੰਦਰ ਸਿੰਘ 'ਨਿਮਾਣਾ'*

ਨਿਮਰਤਾ ਕਿੰਨਾਂ ਸ਼ਾਂਤ, ਸੀਤਲ ਤੇ ਮਿੱਠਾ ਸ਼ਬਦ ਹੈ। ਹਲੀਮੀ ਤੇ ਮਸਕੀਨਪੁਣਾ ਇਸ ਦੇ ਸਮਅਰਥੀ ਸ਼ਬਦ ਹਨ ਜੋ ਇਸ ਵਾਂਗ ਹੀ ਸ਼ਾਂਤਮਈ ਪ੍ਰਭਾਵ ਦੇ ਸੂਚਕ ਹਨ। ਅਧਿਆਤਮਕਤਾ ਤੇ ਰੂਹਾਨੀਅਤ ਦੇ ਵਾਸ਼ਪ ਨਿਮਰਤਾ-ਹਲੀਮੀ ਦੇ ਧਾਰਨੀ ਹੋ ਕੇ ਇਸ 'ਜਗਤ-ਜਲੰਦੇ' ਵਿਚ ਪ੍ਰਭੂ ਵਿਛੁੰਨੀਆਂ ਤਪਦੀਆਂ ਆਤਮਾਵਾਂ ਨੂੰ ਠੰਢਾ ਠਾਰ ਕਰਦੇ ਹਨ। ਅਧਿਆਤਮਕਤਾ ਦਾ ਨਿਮਰਤਾ ਨਾਲ ਬਹੁਤ ਗੂੜ੍ਹਾ ਸੰਬੰਧ ਹੈ। ਨਿਮਰਤਾ ਅਧਿਆ-ਤਮਕਤਾ ਦੇ ਸੰਚਾਰਤ ਹੋਣ ਦਾ ਮੂਲ ਆਧਾਰ ਵੀ ਹੈ ਤੇ ਵਿਕਾਸ ਦੀ ਸਿਖਰਲੀ ਅਵਸਥਾ ਉਪਰ ਉਜਾਗਰ ਹੋਣ ਵਾਲਾ ਗੁਣ ਵੀ। ਇਸ ਨੂੰ ਸਹੀ ਤੇ ਸੱਚੇ ਰੂਪ ਵਿਚ ਢਾਲ ਕਿਹਾ ਜਾ ਸਕਦਾ ਹੈ। ਨਿਮਰਤਾ ਹਰ ਥਾਂ ਤੇ ਹਰ ਰੂਪ ਵਿਚ ਢਾਲ ਹੈ, ਭਾਵੇਂ ਇਹ ਮਨੁੱਖ ਦੁਆਰਾ ਆਪਣੇ ਮਾਨਵੀ ਗੁਣਾਂ ਤੇ ਦੈਵੀ ਗੁਣਾਂ ਦੇ ਸੰਚਾਰ ਤੇ ਸੰਭਾਲ ਦੇ ਸੰਦਰਭ ਵਿਚ ਹੋਵੇ ਤੇ ਭਾਵੇਂ ਘਰੇਲੂ ਅਤੇ ਸਮਾਜਿਕ ਸੰਬੰਧਾਂ, ਰਾਸ਼ਟਰੀ ਅਤੇ ਅੰਤਰਰਾਸ਼ਟਰੀ ਖੇਤਰਾਂ ਵਿਚ ਵਿਚਰਦਿਆਂ, ਇਹ ਸਭ ਤਰ੍ਹਾਂ ਦੇ ਔਗੁਣਾਂ ਨੂੰ ਰਮਜ਼ੀ ਰੂਪ ਵਿਚ ਮੇਟਣ ਵਾਲੀ ਕਾਰਗਰ ਦਵਾ ਹੈ—ਹਰ ਬੀਮਾਰੀ ਉਪਰ ਕਾਟ ਕਰਨ ਵਾਲੀ ਲੁਕਮਾਨੀ ਪੁੜੀ ਹੈ।

ਮਾਨਵੀ ਗੁਣਾਂ ਦੀ ਸੰਭਾਲ ਕਰਨ ਵਿਚ ਤੇ ਸਭ ਤਰ੍ਹਾਂ ਦੇ ਉਚ ਮਾਨਸਿਕ, ਦਿਮਾਗ਼ੀ ਤੇ ਰੂਹਾਨੀ ਗੁਣਾਂ ਦੀ ਰਖਿਆ ਕਰਨ ਵਿਚ ਨਿਮਰਤਾ ਇਕ ਬਹੁਤ ਹੀ ਨਿੱਗਰ ਢਾਲ ਦੇ ਰੂਪ ਵਿਚ ਕੰਮ ਕਰਦੀ ਹੈ। ਜਿਸ ਮਨੁੱਖ ਨੇ ਇਸ ਢਾਲ ਦੇ ਮਹੱਤਵ ਨੂੰ ਪਛਾਣਦਿਆਂ ਇਸ ਨੂੰ ਪਹਿਨ ਲਿਆ ਹੈ, ਉਹ ਕਈ ਤਰ੍ਹਾਂ ਲਾਭ ਵਿਚ ਰਹਿੰਦਾ ਹੈ। ਨਿਮਰਤਾ ਦੀ ਢਾਲ ਨੂੰ ਪਹਿ-ਨਣ ਵਾਲੇ ਦਾ ਮਨ ਪੂਰਨ ਸ਼ਾਂਤੀ ਵਿਚ ਵਿਚਰਦਾ ਹੈ। ਸ਼ਾਂਤ ਚਿੱਤ ਅਵਸਥਾ ਵਿਚ ਹੀ ਅਸੀਂ ਆਪਣੇ ਮਾਨਵੀ ਤੇ ਦੈਵੀ ਗੁਣਾਂ ਦੀ ਰੱਖਿਆ ਕਰ ਸਕਦੇ ਹਾਂ। ਨਿਮਰਤਾ ਦਾ ਧਾਰਨੀ ਪੂਰਨ ਸੰਤੁਸ਼ਟੀ ਤੇ ਤ੍ਰਿਪਤੀ ਨੂੰ ਮਾਣਦਾ ਹੈ। ਮਨ ਦੀ ਸ਼ਾਂਤੀ ਆਤਮਾ ਦੀ ਸ਼ਾਂਤੀ ਦਾ ਆਧਾਰ ਬਣਦੀ ਹੈ। ਇਸ ਸ਼ਾਂਤੀ ਨਾਲੋਂ ਉਚੇਰੀ ਹੋਰ ਕੋਈ ਦਾਤ ਨਹੀਂ। ਪਦਾਰਥਕ ਤੇ ਮਾਇਕ ਸੁਖ ਇਸ ਦੇ ਸਾਮ੍ਹਣੇ ਹੇਚ ਅਥਵਾ ਤੁੱਛ ਹਨ। ਇਸ ਸ਼ਾਂਤੀ ਦੀ ਪ੍ਰਾਪਤੀ ਹਿਤ ਜੋਗੀ ਜੋਗ-ਸਾਧਨਾ ਕਰਦੇ ਰਹੇ, ਤਪੱਸਵੀ ਤਪ ਕਰਦੇ ਰਹੇ, ਘਰ ਬਾਰ ਤਿਆਗੇ ਗਏ,

B-210, ਮੁਹੱਲਾ ਅਟੇਰੀਆਂ, ਬਟਾਲਾ, ਜ਼ਿਲਾ ਗੁਰਦਾਸਪੁਰ PIN-143505

ਜੰਗਲ ਭ੍ਰਮਣ ਹੁੰਦੇ ਰਹੇ, ਤੀਰਥ ਯਾਤਰਾਵਾਂ ਕੀਤੀਆਂ ਜਾਂਦੀਆਂ ਰਹੀਆਂ, ਪਰ ਕੀ ਮਨ ਤੇ ਆਤਮਾ ਦੀ ਸ਼ਾਂਤੀ ਅਜਿਹੇ ਕਰਮ ਕਰਨ ਵਾਲੇ ਸਭ ਪ੍ਰਾਪਤ ਕਰ ਸਕੇ ? ਸ਼ਾਇਦ ਹਜ਼ਾਰਾਂ ਵਿੱਚੋਂ ਕਿਸੇ ਨੂੰ ਮਿਲ ਗਈ ਹੋਵੇ, ਉਹ ਵੀ ਗਿਆਨ ਤੇ ਅਨੁਭਵ ਵਾਲੀ ਅਵਸਥਾ ਉਪਰ ਪਹੁੰਚ ਕੇ ਹੀ ਪਰ ਨਿਮਰਤਾ ਦਾ ਪੱਲਾ ਪਕੜਿਆਂ ਮਨ ਤੇ ਆਤਮਾ ਨੂੰ ਸ਼ਾਂਤੀ ਦੀ ਅਮੋਲਕ ਦਾਤ ਸਹਿਜੇ ਹੀ ਹਾਸਲ ਹੋ ਜਾਂਦੀ ਹੈ। ਅਧਿਆਤਮਕਤਾ ਤੇ ਰੂਹਾਨੀਅਤ ਦਾ ਦਰ ਵੀ ਸਹਿਜ ਰੂਪ ਵਿਚ ਖੁਲ੍ਹ ਜਾਂਦਾ ਹੈ। ਨਿਮਰਤਾ-ਢਾਲ ਦੇ ਧਾਰਨੀ ਹੋਣਾ ਇਸ ਤਰ੍ਹਾਂ ਅਧਿਆਤਮਕਤਾ ਦੀ ਪਹਿਲੀ ਪਉੜੀ ਵੀ ਹੈ ਤੇ ਇਸ ਦੀ ਸਭ ਤੋਂ ਸਿਖਰਲੀ ਮੰਜ਼ਿਲ ਵੀ।

ਨਾਮ ਦੀ ਅਮੋਲਕ ਵਸਤ ਮਨ-ਆਤਮਾ ਰੂਪੀ ਭਾਂਡੇ ਨੂੰ ਸ਼ੁਧ ਸਾਫ ਕਰਨ ਉਪਰੰਤ ਹੀ ਵਾਸਾ ਕਰ ਸਕਦੀ ਹੈ। ਇਸ ਭਾਂਡੇ ਨੂੰ ਸ਼ੁਧ ਕਰਨ ਲਈ ਨਿਮਰਤਾ ਰੇਤੇ ਜਾਂ ਰੇਤੀ ਦੇ ਰੂਪ ਵਿਚ ਕੰਮ ਕਰਦੀ ਹੈ। ਇਹੀ ਉਹ ਰੇਤੀ ਹੈ ਜੋ ਹਉਮੈ ਤੇ ਦ੍ਵੈਤ-ਭਾਵ ਦੇ ਜੰਗਾਲਾਂ ਨੂੰ ਰਗੜ ਦਿੰਦੀ ਹੈ। ਭਾਂਡਾ ਚਮਕਾਂ ਮਾਰਨ ਲੱਗ ਪੈਂਦਾ ਹੈ ਤੇ ਅਮੋਲਕ ਦਾਤ ਪਾਉਣ ਦੇ ਯੋਗ ਹੋ ਜਾਂਦਾ ਹੈ।

ਨਿਮਰਤਾ ਦੇ ਅਭਾਵ ਵਿਚ ਅਸੀਂ ਕਦਾਚਿਤ ਆਪਣੀਆਂ ਕਮੀਆਂ ਦਾ ਅਹਿਸਾਸ ਨਹੀਂ ਕਰ ਸਕਦੇ। ਇਸ ਦੇ ਅਭਾਵ ਵਿਚ ਅਸੀਂ ਮੋਢਿਆਂ 'ਤੋਂ ਦੀ ਥੁੱਕਦੇ ਫਿਰਦੇ ਹਾਂ, ਕਿਸੇ ਨੂੰ ਮਿੱਥਦੇ ਨਹੀਂ। ਅਸੀਂ ਨਿਜਵਾਦੀ ਬਣ ਜਾਂਦੇ ਹਾਂ। ਘੋਰ ਨੀਚ ਹੋਣ 'ਤੇ ਵੀ ਆਪ ਨੂੰ ਸਭ ਤੋਂ ਚੰਗੇ ਸਮਝਦੇ ਹਾਂ। ਨਿਮਰਤਾ ਦੇ ਅਭਾਵ ਵਿਚ ਮਨੁੱਖ ਅਗਿਆਨੀ ਹੁੰਦਾ ਹੈ ਤੇ ਹਉਮੈ ਦੇ ਹਨੇਰੇ ਵਿਚ ਟੱਕਰਾਂ ਮਾਰਦਾ ਰਹਿੰਦਾ ਹੈ।

ਨਿਮਰਤਾ ਦੇ ਧਾਰਨੀ ਹੋਣ ਨਾਲ ਹੀ ਸਾਨੂੰ ਗਿਆਨ ਦੀ ਰੌਸ਼ਨੀ ਮਿਲਦੀ ਹੈ। ਸਾਨੂੰ ਆਪਣੇ ਆਪੇ ਦੀ ਸੋਝੀ ਹੁੰਦੀ ਹੈ। ਅਸੀਂ ਆਪਣੀਆਂ ਊਣਤਾਈਆਂ ਤੇ ਕਮਜ਼ੋਰੀਆਂ ਤੋਂ ਜਾਣੂ ਹੁੰਦੇ ਹਾਂ। ਇਸ ਉਪਰੰਤ ਸਾਡੇ ਸੁਧੀਕਰਨ ਦੀ ਪ੍ਰਕਿਰਿਆ ਅਚੇਤ ਅਤੇ ਸੁਚੇਤ-ਦੋਹਾਂ ਪੱਧਰਾਂ ਉਪਰ ਚੱਲਦੀ ਹੈ। ਅਸੀਂ ਕੀ ਹਾਂ ? ਕਿਥੇ ਖੜ੍ਹੇ ਹਾਂ ? ਸਾਡੀ ਮੰਜ਼ਿਲ ਕੀ ਹੈ ? ਇਹ ਪ੍ਰਸ਼ਨ ਨਿਮਰਤਾ ਕਰਕੇ ਹਾਸਲ ਹੋਈ ਅਵਸਥਾ ਵਿਚ ਹੀ ਉਤਪੰਨ ਹੁੰਦੇ ਹਨ। ਅੱਗੇ ਮਾਰਗ ਮਿਲਦਾ ਜਾਂਦਾ ਹੈ। ਮਨ-ਆਤਮਾ ਦੀ ਵਿਕਾਸ-ਤੋਰ ਤੁਰ ਪੈਂਦੀ ਹੈ ਤੇ ਇਹਨਾਂ ਸੂਖਮ ਤੇ ਗੂੜ੍ਹ ਪ੍ਰਸ਼ਨਾਂ ਦੇ ਉੱਤਰ ਵੀ ਆਪ ਤੋਂ ਆਪ ਮਿਲਦੇ ਜਾਂਦੇ ਹਨ।

ਸਮਾਜਿਕ ਅਤੇ ਘਰੇਲੂ ਸੰਬੰਧਾਂ ਦੇ ਖੇਤਰ ਵਿਚ ਨਿਮਰਤਾ ਇਕ ਬਹੁਤ ਨਿੱਗਰ ਢਾਲ ਹੈ। ਨਿਮਰ ਮਨੁੱਖ ਦਾ ਕੋਈ ਵੈਰੀ ਨਹੀਂ ਹੁੰਦਾ :

"ਨਾ ਕੋ ਬੈਰੀ ਨਾਹਿ ਬਿਗਾਨਾ ॥
ਸਗਲ ਸੰਗਿ ਹਮ ਕਉ ਬਨਿ ਆਈ ॥" (ਪੰ. 1299)

ਇਸ ਤਸਵੀਰ ਦਾ ਦੂਜਾ ਪਾਸਾ ਵੀ ਹੈ । ਭਾਵੇਂ ਆਪਣੇ ਆਪ ਨੂੰ ਸਥਾਪਿਤ ਕਰਨ ਤੇ ਦੂਜੇ ਨੂੰ ਪਛਾੜਨ ਵਾਲੀ ਇਸ ਅਜੋਕੀ ਦੁਨੀਆਂ ਵਿਚ ਨਿਮਰ ਵਿਅਕਤੀ ਉਪਰ ਵਾਰ-ਪ੍ਰਹਾਰ ਹੋਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਪਰ ਵੈਰੀਆਂ ਦੀ ਕਰੂਰਤਾ ਨੂੰ ਬੇਅਸਰ ਕਰਨ ਲਈ ਨਿਮਰ ਵਿਅਕਤੀ ਸਮੱਰਥਾਵਾਨ ਹੁੰਦਾ ਹੈ । ਅਜੋਕੀ ਦੁਨੀਆਂ ਵਿਚ ਨਿਮਰਤਾ ਦੀ ਢਾਲ ਦੇ ਪਹਿਰੂਏ ਹੋਣ ਤੋਂ ਪਿੱਛੇ ਹਟਣ ਦੀ ਪ੍ਰਵਿਰਤੀ ਉੱਘੜ ਕੇ ਪ੍ਰਗਟ ਹੋ ਰਹੀ ਹੈ। ਲੋਕ ਇਹ ਆਮ ਕਹਿੰਦੇ ਸੁਣੇ ਜਾਂਦੇ ਹਨ ਕਿ ਨਿਮਰਤਾ ਵਾਲਾ ਸਤਿਯੁੱਗ ਹੁਣ ਪੁੱਗ ਚੁੱਕਾ ਹੈ । ਅਜੋਕੀ ਦੁਨੀਆਂ ਵਿਚ ਇਸ ਦੀ ਕੋਈ ਪੁਛ-ਪ੍ਰਤੀਤ, ਨਹੀਂ ਦੁਨੀਆਂ ਤਕੜੇ ਦੀ ਹੀ ਯਾਰ ਹੈ, ਮਾੜੇ ਉਪਰ ਹਰ ਕੋਈ ਝੱਟ ਕਾਠੀ ਪਾ ਲੈਂਦਾ ਹੈ, ਨਿਮਰ ਵਿਅਕਤੀ ਤਾਂ ਇਸ ਅਜੋਕੀ ਦੁਨੀਆਂ ਵਿਚ ਜੀ ਨਹੀਂ ਸਕਦਾ । ਇਸ ਪ੍ਰਸੰਗ ਵਿਚ ਕਿਸੇ ਕਵੀ ਦੇ ਇਹ ਬੋਲ ਆਮ ਵਰਤੀਂਦੇ ਸੁਣੇ ਜਾਂਦੇ ਹਨ :

"ਇਹ ਦੁਨੀਆਂ ਮੰਨਦੀ ਜ਼ੋਰਾਂ ਨੂੰ,
ਇਥੇ ਥਾਂ ਨਹੀਂ ਕਮਜ਼ੋਰਾਂ ਨੂੰ ।"

ਇਸ ਵਿਚ ਕੋਈ ਸ਼ਕ ਨਹੀਂ ਕਿ ਆਮ ਦੁਨੀਆਂ ਦੀ ਨਿਮਰਤਾ ਦੇ ਧਾਰਨੀ ਹੋਣ ਦੀ ਪ੍ਰਵਿਰਤੀ ਨਹੀਂ ਰਹੀ, ਤਕੜਾ ਮਾੜੇ ਉਪਰ ਗੈਰ-ਵਾਜਬ ਰੂਪ ਵਿਚ ਕਾਠੀਆਂ ਪਾਉਂਦਾ ਤੇ ਸਵਾਰ ਹੁੰਦਾ ਹੈ, ਨਿਮਰਤਾ ਦਾ ਪ੍ਰਗਟਾਵਾ ਕਰਨ ਵਾਲੇ ਨੂੰ ਕਮਜ਼ੋਰ ਸਮਝ ਕੇ ਦੱਬ ਦਿਤਾ ਜਾਂਦਾ ਹੈ ਪਰ ਇਸ ਦੇ ਬਾਵਜੂਦ ਵੀ ਦੁਨੀਆਂ ਤੋਂ ਅਸਲ ਨਿਮਰਤਾ ਤੇ ਨਿਮਰ ਵਿਅਕਤੀਆਂ ਦਾ ਬੀਜ ਨਾਸ਼ ਨਹੀਂ ਹੋਇਆ । 'ਹੋਂਦੇ ਤਾਣ ਨਿਤਾਣੇ' ਰਹਿਣ ਵਾਲੇ ਇਸ ਦੁਨੀਆਂ ਦੇ ਮੰਚ ਤੋਂ ਬਿਲਕੁਲ ਅਲੋਪ ਨਹੀਂ ਹੋਏ ।

ਨਿਮਰਤਾ ਨੂੰ ਕਮਜ਼ੋਰੀ ਤੇ ਦੁਬੈਲਪੁਣਾ ਹਰਗਿਜ਼ ਨਾ ਸਮਝਿਆ ਜਾਵੇ । ਕਮਜ਼ੋਰ ਦੀ ਕਮਜ਼ੋਰੀ ਹੋਰ ਚੀਜ਼ ਹੁੰਦੀ ਹੈ, ਉਚ ਮਾਨਵੀ ਗੁਣ 'ਨਿਮਰਤਾ' ਨਹੀਂ । ਅਸਲ ਰੂਪ ਵਿਚ ਨਿਮਰਤਾ ਕਮਜ਼ੋਰਾਂ ਦਾ ਗੁਣ ਨਹੀਂ । ਸ਼ਕਤੀਵਰ ਤੇ ਨਿਮਰਤਾ ਦਾ ਵਿਲੱਖਣ ਤੇ ਵਿਸਮਾਦੀ ਸੰਯੋਗ ਆਦਰਸ਼ਕ ਤੇ ਇੱਛਤ ਹੈ । ਕਮਜ਼ੋਰ ਦੁਆਰਾ ਪ੍ਰਗਟ ਕੀਤੀ ਗਈ ਨਿਮਰਤਾ ਜੋ ਵਾਸਤਵ ਵਿਚ ਉਸ ਦੀ ਕਮਜ਼ੋਰੀ ਆਖੀ ਜਾਣੀ ਚਾਹੀਦੀ ਹੈ, ਉਸ ਦੀ ਜ਼ਰੂਰਤ ਹੈ । ਉਸ ਦੀਆਂ ਸੀਮਾਵਾਂ ਉਸ ਨੂੰ ਉਪਰੋਂ ਨਿਮਰ ਬਣੇ ਰਹਿਣ ਲਈ ਵਿਵੱਸ਼ ਕਰਦੀਆਂ ਹਨ, ਹਿਰਦੇ ਵਿਚ ਅਸਲ ਨਿਮਰਤਾ ਰੂਪੀ ਗੁਣ ਦਾ ਸੰਚਾਰ ਉਹ ਨਹੀਂ ਕਰ ਸਕਦਾ । ਵਿਸਮਾਦਤ ਕਰਨ ਵਾਲੀ ਨਿਮਰਤਾ ਸ਼ਕਤੀਵਰ ਦੀ ਅਸਲ ਨਿਮਰਤਾ-ਭਾਵਨਾ ਹੈ । ਅਸੀਮ ਦੈਵੀ ਸ਼ਕਤੀਆਂ ਦੇ ਸੁਆਮੀ ਗੁਰੂ ਨਾਨਕ ਦੇਵ ਜੀਵਨ ਭਰ ਅਤਿਅੰਤ ਨਿਮਰ ਰਹੇ । ਦੁਨੀਆਂ ਨੂੰ ਕਈ ਨਵੇਂ ਸਿਧਾਂਤ ਦੇਣ ਵਾਲਾ ਵਿਗਿਆਨੀ ਨਿਊਟਨ ਆਪਣੇ ਆਪ ਨੂੰ ਗਿਆਨ-ਸਮੁੰਦਰ ਦੇ ਕਿਨਾਰੇ ਦੀ ਰੇਤ ਤੋਂ ਘੋਗੇ ਚੁਗਣ ਵਾਲਾ ਤੁਛ ਵਿਅਕਤੀ ਕਹਿੰਦਾ ਹੈ । ਨਿਰੀ ਕਹਿਣ ਦੀ ਗੱਲ ਹੀ ਨਹੀਂ, ਅਮਲੀ ਰੂਪ ਵਿਚ ਹਰੇਕ ਸਥਿਤੀ ਵਿਚ ਇਸ ਮਹਾਨ ਵਿਅਕਤੀ ਨੇ ਆਪਣੀ

ਨਿਮਰ-ਭਾਵਨਾ ਕਾਇਮ ਰੱਖੀ। ਇਕ ਵਾਰ ਉਸ ਦੇ ਪਾਲਤੂ ਕੁੱਤੇ ਨੇ ਉਸ ਦੀ ਗੈਰ-ਹਾਜ਼ਰੀ ਵਿਚ ਮੇਜ਼ ਉਪਰ ਪਈ ਕਾਗਜ਼ਾਂ ਦੇ ਰੂਪ ਵਿਚ ਸਾਲਾਂ ਦੀ ਮਿਹਨਤ ਨੂੰ ਬਲਦੀ ਮੋਮਬੱਤੀ ਸੁੱਟ ਕੇ ਰਾਖ ਕਰ ਦਿੱਤਾ ਸੀ। ਮਨ ਦੀ ਸ਼ਾਂਤੀ ਤੇ ਸੰਤੁਲਣ ਬਣਾਈ ਰੱਖਦਿਆਂ ਨਿਊਟਨ ਨੇ ਉਸ ਨੂੰ ਕੇਵਲ ਏਨਾਂ ਹੀ ਕਿਹਾ ਸੀ—

"Oh Diamond ! you little know what harm you have done to your master".

ਸੂਫ਼ੀ ਫਕੀਰ ਸਾਰੇ ਹੀ ਨਿਮਰਤਾ ਭਾਵ ਦੇ ਸੰਚਾਰੂ ਤੇ ਪ੍ਰਗਟਾਊ ਰਹੇ ਹਨ। ਸ਼ੇਖ ਫਰੀਦ ਸ਼ਕਰਗੰਜ ਅਧਿਆਤਮਕ, ਰੂਹਾਨੀ, ਸਦਾਚਾਰਕ ਤੇ ਨੈਤਿਕ ਅਤੇ ਸਮਾਜਿਕ ਤੇ ਭਾਈਚਾਰਕ ਸੰਬੰਧਾਂ ਦੇ ਸੰਦਰਭ ਵਿਚ ਸਭ ਤੋਂ ਵੱਧ ਜ਼ੋਰ ਨਿਮਰਤਾ ਦਾ ਗੁਣ ਗ੍ਰਹਿਣ ਕਰਨ ਉਪਰ ਹੀ ਦਿੰਦੇ ਹਨ। ਨਿਮਰਤਾ ਫਰੀਦ ਬਾਣੀ ਦਾ ਮੂਲ ਕੇਂਦਰ-ਬਿੰਦੂ ਹੈ। ਕੁਝ ਤੁਕਾਂ ਇਸ ਸੰਦਰਭ ਵਿਚ ਵਿਚਾਰਨ ਯੋਗ ਹਨ :-

1. ਫਰੀਦਾ ਥੀਉ ਪਵਾਹੀ ਦਭੁ। ਜੇ ਸਾਂਈ ਲੋੜਹਿ ਸਭੁ ॥
   ਇਕ ਛਿਜਹਿ ਬਿਆ ਲਤਾੜੀਅਹਿ।
   ਤਾਂ ਸਾਈ ਦੈ ਦਰਿ ਵਾੜੀਅਹਿ ॥ ਪੰ: 1378
2. ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥
   ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥ ਪੰ: 1378
3. ਫਰੀਦਾ ਬੁਰੇ ਭਲਾ ਕਰਿ ਗੁਸਾ ਮਨਿ ਨ ਹਢਾਇ ॥
   ਦੇਹੀ ਰੋਗ ਨ ਲਗਈ ਪਲੈ ਸਭੁ ਕਿਛੁ ਪਾਇ ॥ ਪੰ: 1381
4. ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
   ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥ ਪੰ: 1384
5. ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ॥
   ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥ ਪੰ: 1384

ਨਿਮਰ ਮਨੁੱਖ ਹੀ ਵਾਸਤਵਿਕ ਰੂਪ ਵਿਚ ਮਨੁੱਖ ਅਖਵਾਉਣ ਦਾ ਅਧਿਕਾਰੀ ਹੈ। ਮਨੁੱਖ ਨਿਮਰਤਾ ਦਾ ਧਾਰਨੀ ਹੋ ਕੇ ਹੀ ਸਭਿਅਕ ਹੋਣ ਦੇ ਮਾਰਗ ਉਪਰ ਤੁਰਿਆ। ਮੁਢੱਲੇ ਜੰਗਲੀ ਜੀਵਨ ਨੂੰ ਜੀਣ ਵਾਲਾ ਮਨੁੱਖ ਨਿਮਰਤਾ ਤੋਂ ਸੱਖਣਾ ਸੀ। ਅੱਜ ਵੀ ਜੇਕਰ ਉਹ ਵਹਿਸ਼ੀਆਨਾ ਵਿਵਹਾਰ ਕਰਦਾ ਹੈ, ਸਾਥੀ ਮਨੁੱਖਾਂ ਨੂੰ ਸਹਿਣ ਨਹੀਂ ਕਰ ਸਕਦਾ, ਗੁੱਸੇ ਦੇ ਆਵੇਸ਼ ਵਿਚ ਮਾਨਸਿਕ ਸੰਤੁਲਨ ਗੁਆ ਦਿੰਦਾ ਹੈ, ਸਾਥੀ ਮਨੁੱਖਾਂ ਦੀ ਇਜ਼ਤ ਪੈਰਾਂ ਵਿਚ ਰੋਲਦਾ ਹੈ ਕਤਲ ਤੇ ਹੋਰ ਗੈਰ-ਸਮਾਜਿਕ ਤੇ ਅਨੈਤਿਕ ਕਰਮ ਕਰਦਾ ਹੈ, ਉਹ ਮਨੁੱਖ ਅਖਵਾਉਣ ਦਾ ਅਧਿਕਾਰੀ ਬਿਲਕੁਲ ਨਹੀਂ ਅਜੋਕੇ ਅਖੌਤੀ ਸਭਿਅਕ ਯੁੱਗ ਵਿਚ ਸਾਥੀ

ਮਨੁੱਖਾਂ ਦਾ ਅਹਿਸਾਸ ਤੇ ਦਿਲ ਦੀ ਨਿਮਰਤਾ ਗੁਆ ਦੇਣ ਦੀ ਸੂਰਤ ਵਿਚ ਉਹ ਮਨੁੱਖ ਅਖਵਾਉਣ ਦਾ ਹੱਕ ਖੋ ਦਿੰਦਾ ਹੈ। ਅਸਲ ਸਭਿਅਤਾ ਨਿਮਰਤਾ, ਹਲੀਮੀ, ਸਦਭਾਵਨਾ ਤੇ ਮਿਲਵਰਤਨ ਦੇ ਸਮਾਜਿਕ ਸੰਬੰਧਾਂ ਦੇ ਆਦਾਨ ਪ੍ਰਦਾਨ ਦਾ ਨਾਮ ਹੈ। ਨਿਰੋਲ ਪਦਾਰਥਕ ਤਰੱਕੀ ਕਦਾਚਿਤ ਸਭਿਅਤਾ ਨਹੀਂ ਹੋ ਸਕਦੀ। ਮਨੁੱਖ, ਬੰਦਾ, ਇਨਸਾਨ, ਮਾਨਵ, ਬਸ਼ਰ, ਮਨੁਸ਼ਯ, ਆਦਮ, ਮੈਨ, ਹਿਊਮਨ ਬੀਇੰਗ ਤੇ ਪਰਸੱਨ ਅਤੇ ਹੋਰ ਭਾਸ਼ਾਵਾਂ ਵਿਚ ਮੌਜੂਦ ਇਹਨਾਂ ਦੇ ਸਮ-ਭਾਵੀ ਸ਼ਬਦ ਨਿਮਰਤਾ-ਹਲੀਮੀ ਤੇ ਇਹਨਾਂ ਤੋਂ ਉਤਪੰਨ ਗਿਆਨ ਤੇ ਅਨੁਭਵ ਨੂੰ ਆਪਣੀ ਰੂਪ-ਰਚਨਾ ਵਿਚ ਸਮੋਂਦੇ ਤੇ ਇਹਨਾਂ ਨੂੰ ਉਜਾਗਰ ਕਰਦੇ ਪ੍ਰਤੀਤ ਹੁੰਦੇ ਹਨ। 'ਮੈਨ' ਮੈਨਰਜ਼ ਦਾ ਸੂਚਕ ਹੈ ਤੇ ਮਨੁੱਖ ਮਨੁੱਖੀ ਤੌਰ ਤਰੀਕਿਆਂ ਦਾ। ਨਿਮਰਤਾ ਮਨੁੱਖ ਹੋਣ ਦੀ ਅਸਲ ਕਸਵੱਟੀ ਹੈ।

ਸਿਖ-ਮਤ ਦੇ ਬਾਨੀ ਗੁਰਮਤਿ ਦੇ ਮੋਢੀ ਤੇ ਮੱਧ ਕਾਲ ਦੇ ਸਭ ਤੋਂ ਵੱਡੇ ਤੇ ਸਰਵ-ਸ੍ਰੇਸ਼ਟ ਮਾਨਵਵਾਦੀ ਬਹੁਪੱਖੀ ਮਾਨਵੀ, ਸਮਾਜਿਕ, ਰੂਹਾਨੀ ਤੇ ਨੈਤਿਕ ਗੁਣਾਂ ਦੇ ਖਜ਼ਾਨੇ ਦੇ ਰੂਪ ਵਿਚ ਆਪਣੇ ਅਮਲੀ ਜੀਵਨ ਅਤੇ ਕਾਵਿ-ਰਚਨਾ ਵਿਚ ਨਿਮਰਤਾ-ਹਲੀਮੀ ਦੇ ਗੁਣ ਦਾ ਭਰਪੂਰ ਸੰਚਾਰ ਕਰਦੇ ਸਾਡੇ ਦ੍ਰਿਸ਼ਟੀ ਗੋਚਰ ਹੁੰਦੇ ਹਨ। ਗੁਰੂ ਦੇਵ ਦੀ ਦਲੇਰਾਨਾ ਤੇ ਸਾਹਸੀ ਸ਼ਖਸੀਅਤ ਤੇ ਅਨੂਠੀ ਪ੍ਰਕਿਰਤੀ ਵਿਚ ਦਲੇਰੀ ਅਤੇ ਨਿਮਰਤਾ ਇਕੋ ਸਮੇਂ ਅਨੋਖਾ ਸੰਯੋਗ ਕਰਦੀਆਂ ਦਿੱਸਦੀਆਂ ਹਨ। ਗੁਰੂ ਜੀ ਦੁਆਰਾ ਸੰਚਾਰਤ ਬਹੁਤ ਵਿਸਮਾਦੀ ਨਿਮਰਤਾ ਨੂੰ ਲੋਕ ਚੇਤਨਾ ਵਿਚ ਵੱਸੀ ਇਕ ਕਥਾ ਉਘਾੜ ਕੇ ਪ੍ਰਗਟ ਕਰਦੀ ਹੈ। ਕਿਸੇ ਤਪੱਸਵੀ ਨੇ ਉਤਰ-ਨਾਨਕ ਕਾਲ ਵਿਚ ਘੋਰ ਤਪ ਕਰਨ ਉਪਰੰਤ ਪ੍ਰਭੂ ਦੁਆਰਾ ਤੁਠਣ ਉਪਰ ਜਦੋਂ ਨਿਮਰਤਾ ਦੀ ਮੰਗ ਕੀਤੀ ਤਾਂ ਪ੍ਰਭੂ ਲਾਜਵਾਬ ਹੋ ਗਏ। ਖਜ਼ਾਨੇ ਵਿਚੋਂ ਨਿਮਰਤਾ ਰੂਪੀ ਦਾਤ ਦਾ ਬਹੁਤ ਵੱਡਾ ਭਾਗ ਤਾਂ ਨਾਨਕ ਲੈ ਗਿਆ ਹੋਇਆ ਸੀ।

ਗੁਰੂ ਨਾਨਕ ਦੇਵ ਜੀ ਨੇ ਹੀ ਗੁਰਿਆਈ ਅਤੇ ਨਿਮਰਤਾ ਨੂੰ ਇਕਮਿਕ ਕੀਤਾ। ਗੁਰੂ-ਮੁਰੀਦ ਦੇ ਸੰਬੰਧਾਂ ਦਾ ਪੂਰਵ ਸਥਾਪਿਤ ਸੰਕਲਪ ਉਹਨਾਂ ਦੀ ਨਿਮਰ ਸਖਸ਼ੀਅਤ ਸਦਕਾ ਪਰੀਵਰਤਤ ਹੋ ਗਿਆ। ਉਹਨਾਂ ਨੇ ਮੁਰੀਦ ਦੇ ਨਾਲ ਨਾਲ ਗੁਰੂ-ਪਦਵੀ ਲਈ ਵੀ ਨਿਮਰਤਾ ਦਾ ਸੰਚਾਰ ਜ਼ਰੂਰੀ ਕਰਾਰ ਦੇ ਦਿੱਤਾ। ਬਹੁਤ ਸਾਰੇ ਪੂਰਵ-ਕਾਲੀ ਗੁਰੂ ਮੁਰੀਦ ਸੰਬੰਧਾਂ ਦਾ ਰੂਪ ਹੋਰ ਸੀ। ਪੂਰਵਕਾਲੀ ਗੁਰੂ, ਰਹਿਬਰ, ਪੈਗੰਬਰ ਤੇ ਅਵਤਾਰ ਨਿਮਰਤਾ ਦਾ ਸੰਚਾਰ ਕਰਨ ਦੇ ਰਉਂ ਵਿਚ ਨਹੀਂ ਸਨ। ਨਿਮਰਤਾ ਦਾ ਸੰਚਾਰ ਕਰਨ ਦੀ ਮੰਗ ਕੇਵਲ ਮੁਰੀਦ ਪਾਸੋਂ ਹੀ ਕੀਤੀ ਜਾਂਦੀ ਸੀ। ਮਾਣ ਤੇ ਗਰੂਰ ਅਵਤਾਰੀ ਸ਼ਕਤੀ ਦਾ ਅਨਿਖੜ ਅੰਗ ਰਹੇ। ਸ਼ਕਤੀ ਦਿਖਾਉਣ ਹਿਤ ਨਿਮਰਤਾ ਦੀ ਸੀਮਾ ਦੀ ਉਲੰਘਣਾ ਹੁੰਦੀ ਰਹੀ। ਮੁਰੀਦਾਂ ਜਾਂ ਆਮ ਲੋਕਾਂ ਦੀ ਜ਼ਰਾ ਜਿੰਨੀ ਅਣਗਹਿਲੀ ਜਾਂ ਹੁਕਮ ਅਦੂਲੀ ਉਪਰ ਉਹ ਕ੍ਰੋਧਵਾਨ ਹੋ ਜਾਂਦੇ। ਇਸ ਸੰਦਰਭ ਵਿਚ ਪੌਰਾਣਿਕ ਤੱਪਸਵੀਆਂ, ਰਿਸ਼ੀਆਂ, ਜੋਗੀਆਂ ਅਤੇ ਮੁਸਲਮਾਨ ਪੀਰਾਂ ਦੀਆਂ ਕਈ ਉਦਾਹਰਣਾਂ ਸਾਡੇ ਦ੍ਰਿਸ਼ਟੀਗੋਚਰ ਹੁੰਦੀਆਂ ਹਨ।

ਤਪ ਭੰਗ ਹੋਣ ਦੇ ਕ੍ਰੋਧ ਵਿਚ ਵਿਸ਼ੇਸ਼ ਤਪੱਸਵੀ ਅੱਪਸਰਾਵਾਂ ਜਾਂ ਸੁੰਦਰ ਇਸਤਰੀਆਂ ਨੂੰ ਸਰਾਪ ਦਿੰਦੇ ਰਹੇ। ਗੌਤਮ ਰਿਸ਼ੀ ਨੇ ਸਰਾਪ ਦੁਆਰਾ ਆਪਣੀ ਬੇਕਸੂਰ ਪਤਨੀ ਨੂੰ ਸਿਲ ਬਣਾ ਦਿੱਤਾ। ਗੁਰੂ ਨਾਨਕ ਦੇਵ ਜਗਤ-ਗੁਰੂ ਦੇ ਰੂਪ ਵਿਚ ਉਭਰੇ ਪਰ ਜਗਤ-ਭ੍ਰਮਣ ਦੌਰਾਨ ਅਤਿਅੰਤ ਨਿਮਰਤਾ ਤੇ ਹਲੀਮੀ ਵਿਚ ਵਿਚਰਦੇ ਰਹੇ। ਜੀਵਨ ਭਰ ਕਦੇ ਮਾਣ ਜਾਂ, ਗੁੱਸੇ ਦੇ ਰਤੀ ਭਰ ਅੰਸ਼ ਦਾ ਵੀ ਪ੍ਰਗਟਾਵਾ ਉਹਨਾਂ ਦੁਆਰਾ ਕਿਤੇ ਨਹੀਂ ਕੀਤਾ ਗਿਆ। ਸੱਜਣ ਜਿਹੇ ਠੱਗ ਅਤੇ ਕੌਡੇ ਜਿਹੇ ਰਾਖਸ਼ ਦੀ ਸੁਧਾਈ ਪਿਆਰ ਭਰੀ ਪ੍ਰੇਰਨਾ ਦੁਆਰਾ ਹੀ ਕੀਤੀ। ਉਹਨਾਂ ਦੀਆਂ ਸੁੱਤੀਆਂ ਆਤਮਾਵਾਂ ਨੂੰ ਟੁੰਬਣਾ ਦਿਤੀ, ਉਹਨਾਂ ਨੂੰ ਗਲਤ ਮਾਰਗ ਪੁਰ ਹੋਣ ਦਾ ਅਹਿਸਾਸ ਕਰਵਾਇਆ। ਅਤਿਅੰਤ ਨਿਮਰ ਤੇ ਮ ਖਿਉਂ ਮਿੱਠੇ ਬੋਲਾਂ ਦਵਾਰਾ ਉਹਨਾਂ ਨੂੰ ਗਿਆਨ ਉਪਦੇਸ਼ ਦਿੱਤਾ, ਜਦੋਂ ਬੰਜਰ ਜ਼ਮੀਨ ਭਲੀ ਭਾਂਤ ਵਾਹੀ ਗਈ, ਪਿਆਰ ਦਾ ਬੀਜ ਬੀਜ ਦਿੱਤਾ।

ਗੁਰੂ ਨਾਨਕ ਦੇਵ ਜੀ ਦੀ ਸਖਸ਼ੀਅਤ ਦੀ ਮਹਾਨਤਾ ਦੇ ਹੋਰ ਵੀ ਕਈ ਆਧਾਰ ਹਨ ਪਰ ਨਿਮਰਤਾ ਉਨ੍ਹਾਂ ਦੀ ਵਡਿਆਈ ਦਾ ਸਭ ਤੋਂ ਵੱਡਾ ਆਧਾਰ ਹੈ। ਗੁਰੂ ਪਦਵੀ ਪੁਰ ਪਹੁੰਚ ਕੇ ਆਪ ਨੂੰ ਨੀਵਾਂ ਤੇ ਨੀਚ ਤਕ ਆਖਣ ਦੀ ਪਿਰਤ ਪਾਉਣ ਦੀ ਪਹਿਲ ਅਧਿਆਤਮਕ ਜਗਤ ਵਿਚ ਗੁਰਦੇਵ ਨੇ ਹੀ ਕੀਤੀ :—

"ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ ॥
ਨਾਨਕ ਤਿਨ ਕੇ ਸੰਗ ਸਾਥ ਵਡਿਆ ਸਿਉ ਕਿਆ ਰੀਸ ॥

ਹਉਮੈ ਗ੍ਰਸਤ ਵਿਅਕਤੀ ਨੂੰ ਗੁਰੂ-ਕਵੀ ਸਿੰਮਲ ਰੁੱਖ ਦੇ ਦ੍ਰਿਸ਼ਟਾਂਤ ਦੁਆਰਾ ਪ੍ਰਗਟ ਕਰਦਿਆਂ ਨਿਮਰਤਾ ਤੋਂ ਉਤਪੰਨ ਹੋਈ ਮਿੱਠਤ ਨੂੰ ਸਭ ਗੁਣਾਂ ਦਾ ਮੂਲ ਦਰਸਾਉਂਦੇ ਹਨ :—

ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥ (ਆਸਾ ਦੀ ਵਾਰ)

ਗੁਰੂ ਕਵੀ ਦੀ ਵਿਵੇਕੀ ਚੇਤਨਾ ਨਿਮਰਤਾ ਦੇ ਅਸਲੀ ਅਤੇ ਨਕਲੀ ਦੋ ਰੂਪਾਂ ਦਾ ਬਹੁਤ ਸੁੰਦਰ ਨਿਖੇੜਾ (ਤਰਾਜੂ ਅਤੇ) ਸ਼ਿਕਾਰੀ ਦੀ ਸ਼ਿਕਾਰ ਕਰਨ ਹਿਤ ਨਿਉਣ ਦੀ ਪ੍ਰਕਿਰਿਆ ਦੇ ਦ੍ਰਿਸ਼ਟਾਂਤਾਂ ਦੁਆਰਾ ਕਰਦੇ ਹਨ :—

ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥

ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ (ਆਸਾ ਦੀ ਵਾਰ)

ਅਸਲ ਦਿਲ ਅੰਤਰ ਤੇ ਆਤਮਾ ਦੀਆਂ ਡੂੰਘਾਣਾਂ ਵਿਚੋਂ ਸੰਚਾਰਤ ਨਿਮਰਤਾ ਦਾ ਹੀ ਮਹੱਤਵ ਹੈ। ਵਿਖਾਵੇ ਦੀ ਨਿਮਰਤਾ ਤਾਂ ਹਉਮੈ-ਹੰਕਾਰ ਤੋਂ ਵੀ ਬੁਰੀ ਹੈ। ਅੰਦਰੋਂ ਤੇ ਬਾਹਰੋਂ ਸਮ-ਰੂਪ ਹੋਣਾ ਅਤੀ ਜ਼ਰੂਰੀ ਹੈ।

ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਅਤੇ ਗੁਰੂ ਅਰਜਨ ਦੇਵ ਜੀ ਦੀ ਨਿਮਰਤਾ ਦੀ ਭਾਵਨਾ ਉਹਨਾਂ ਦੇ ਜੀਵਨ ਅਮਲ ਵਿਚੋਂ ਅਤੇ ਉਹਨਾਂ ਦੁਆਰਾ ਉਚਾਰੀ ਗਈ ਬਾਣੀ (ਕਾਵਿ-ਸਾਹਿਤ) ਵਿਚੋਂ ਝਰ ਝਰ ਪੈਂਦੀ ਹੈ। ਇਹਨਾਂ ਨੂੰ ਗੁਰਿਆਈ ਨਿਮਰਤਾ ਤੇ ਨਿਸ਼ਕਾਮ ਸੇਵਾ ਕਰਕੇ ਹੀ ਹਾਸਲ ਹੋਈ। ਗੁਰੂਪਦਵੀ ਉਪਰ ਬਿਰਾਜਮਾਨ ਗੁਰੂ ਸਾਹਿਬਾਨ ਉਤਰਾਧਿਕਾਰੀ ਦੀ ਚੋਣ ਸਮੇਂ ਨਿਮਰਤਾ ਤੇ ਸੇਵਾ-ਭਾਵਨਾ ਦੀ ਕਸਵੱਟੀ ਨੂੰ ਹੀ ਸਨਮੁੱਖ ਰੱਖਦੇ ਰਹੇ, ਇਸ ਰੂਪ ਵਿਚ ਹੀ ਸਭ ਤੋਂ ਵੱਧ ਯੋਗ ਉਤਰਾਧਿਕਾਰੀਆਂ ਦੀ ਚੋਣ ਸੰਭਵ ਹੋਈ। ਸਿਸ਼ਾਂ ਤੇ ਮੁਰੀਦਾਂ ਦੇ ਰੂਪ ਵਿਚ ਗੁਰੂ-ਸ਼ਰਨ ਵਿਚ ਆਉਣ ਸਮੇਂ ਹੀ ਇਹ ਭਰਪੂਰ ਨਿਮਰਤਾ ਦਾ ਸਮਾਵੇਸ਼ ਆਪਣੀ ਪ੍ਰਕਿਰਤੀ ਵਿਚ ਕਰ ਚੁੱਕੇ ਸਨ। ਗੁਰੂਆਂ ਦੀ ਛੋਹ ਨਾਲ ਇਹ ਨਿਮਰ-ਭਾਵਨਾ ਚਰਮ-ਸੀਮਾ ਉਪਰ ਪਹੁੰਚਦੀ ਰਹੀ। ਇਹਨਾਂ ਗੁਰੂ ਸਾਹਿਬਾਨ ਨੇ ਆਪਣੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੇ ਕੰਨੀਂ ਨਿਮਰਤਾ ਦਾ ਹੋਰ ਬਹੁਤ ਭਰਪੂਰ ਸੰਚਾਰ ਕਰ ਦਿਤਾ। ਗੁਰਿਆਈ ਦੇਣ ਸਮੇਂ ਸਿਸ਼ਾਂ ਦਾ ਭਰਪੂਰ ਆਦਰ ਸਤਿਕਾਰ ਵੀ ਕੀਤਾ। ਇਸ ਸੰਦਰਭ ਵਿਚ ਗੁਰੂ ਨਾਨਕ ਦੇਵ ਦੁਆਰਾ ਭਾਈ ਲਹਿਣੇ ਨੂੰ ਗੁਰਿਆਈ ਬਖਸ਼ਿਸ਼ ਕਰਨ ਦਾ ਸੰਖੇਪ ਬ੍ਰਿਤਾਂਤ ਵਿਚਾਰਨ ਯੋਗ ਹੈ :

ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰ ਛਤ੍ਰ ਫਿਰਾਯਾ।
ਜੋਤੀ ਜੋਤਿ ਮਿਲਾਇ ਕੈ, ਸਤਿਗੁਰ ਨਾਨਕ ਰੂਪ ਵਟਾਯਾ।
ਲਖ ਨ ਕੋਈ ਸਕਈ, ਆਚਰਜੇ ਆਚਰਜ ਦਿਖਾਯਾ।
ਕਾਯਾ ਪਲਟ ਸਰੂਪ ਬਣਾਯਾ ॥ (ਵਾਰ ਭਾਈ ਗੁਰਦਾਸ)

ਗੁਰ ਗੱਦੀ ਦੇਣ ਵੇਲੇ ਸਤਿਗੁਰੂ ਅੰਗਦ ਦੇਵ ਜੀ ਨੂੰ ਸੌਂਪ ਕੇ ਪਰਕਰਮਾ ਕਰਕੇ ਚਰਨਾਂ ਪਰ ਮੱਥਾ ਟੇਕ ਦਿਤਾ, ਉਸ ਵੇਲੇ ਸੰਗਤ ਜੁੜੀ ਹੋਈ ਵਲੋਂ ਭੀ ਨਮਿਸ਼ਕਾਰ ਕੀਤੀ ਗਈ। ਗੁਰੂ ਅੰਗਦ ਦੇਵ ਜੀ ਨੇ ਮੱਥਾ ਟੇਕਣ ਵੇਲੇ ਸਤਿਗੁਰੂ ਜੀ ਨੂੰ ਆਖਿਆ, ਆਪ ਮੇਰੇ ਗੁਰਦੇਵ ਹੋ, ਮੇਰੇ ਪੈਗੰਬਰ ਆਪ ਨੇ ਮੱਥਾ ਟੇਕਿਆ ਹੈ, ਮੇਰੇ ਪੈਰਾਂ ਪਰ ਤਾਂ ਕੋਹੜ ਹੋ

* ਜੀਵਨ ਕਥਾ ਸ੍ਰੀ ਗੁਰੂ ਨਾਨਕ ਦੇਵ ਜੀ ਪੰਨਾ 170,
ਕਰਤਾ : ਗਿ. ਲਾਲ ਸਿੰਘ

ਜਾਵੇਗਾ ਕਿਉਂਕਿ ਮੈਂ ਅਤਿ ਨੀਵਾਂ ਤੇ ਤੁਛ ਹਾਂ । ਗੁਰੂ ਜੀ ਫੁਰਮਾਯਾ, ਬਸ ! ਮਹਾਂ ਪੁਰਸ਼ਾਂ ਅਗੇ ਹੋਰ ਕੁਝ ਨਾ ਆਖੋ । ਆਪ ਦੇ ਬਚਨ ਅੱਟਲ ਹੋਣਗੇ, ਕਹੌਤ ਹੈ "ਕਿ ਗੁਰੂ ਅੰਗਦ ਜੀ ਦੇ ਪੈਰ ਦੇ ਸੱਜੇ ਅੰਗੂਠੇ ਪਰ ਸਾਰੀ ਉਮਰ ਕੋਹੜ ਦਾ ਨਿਸ਼ਾਨ ਬਣਿਆਂ ਰਿਹਾ ।"*

ਗੁਰੂ-ਸ਼ਿਸ਼ ਦੇ ਸੰਬੰਧਾਂ ਵਿਚ ਅਜਿਹੀ ਬਿਹਬਲ ਨਿਮਰਤਾ ਦੀ ਮਿਸਾਲ ਹੋਰ ਕਿਧਰੇ ਨਹੀਂ ਕਿਧਰੇ ਮਿਲ ਸਕਦੀ । ਗੁਰੂ ਨਾਨਕ ਦੇਵ ਜੀ ਨਾਲ ਭਾਈ ਲਹਿਣੇ ਦੀ ਪਹਿਲੀ ਭੇਂਟ ਵੀ ਦੁਵੱਲੀ ਨਿਮਰਤਾ ਦੇ ਭਰਪੂਰ ਸੰਚਾਰ ਦੀ ਸੂਚਕ ਹੈ । ਇਕ ਸਾਖੀ ਅਨੁਸਾਰ ਘੋੜੇ ਉਪਰ ਸਵਾਰ ਦਰਸ਼ਨ ਕਰਨ ਆਏ ਭਾਈ ਲਹਿਣਾ ਦਵਾਰਾ ਆਪਣੇ ਖੇਤਾਂ ਵਿਚ ਕੰਮ ਕਰਦੇ ਗੁਰੂ ਨਾਨਕ ਦੇਵ ਦੀ ਪਛਾਣ ਹੀ ਨਹੀਂ ਸੀ ਹੋ ਸਕੀ । ਉਹਨਾਂ ਪਾਸੋਂ ਹੀ ਭਾਈ ਲਹਿਣੇ ਨੇ ਨਾਨਕ ਦਾ ਡੇਰਾ ਤੇ ਪਤਾ ਪੁਛਿਆ । ਭਾਈ ਲਹਿਣਾ ਘੋੜੇ ਉਪਰ ਸਵਾਰ ਹੀ ਰਹੇ ਤੇ ਡੇਰੇ ਵੱਲ ਚਲ ਪਏ, ਮਗਰੋਂ ਗੁਰਦੇਵ ਵੀ ਆ ਪਹੁੰਚੇ । ਭਾਈ ਲਹਿਣੇ ਨੇ ਜਦੋਂ ਆਪਣੇ ਪੂਰਵ-ਅਮਲ ਉਪਰ ਪਸ਼ਚਾਤਾਪ ਕੀਤਾ ਤਾਂ ਗੁਰਦੇਵ ਦੁਆਰਾ ਇਹ ਬਚਨ ਉਚਾਰਿਆ ਦੱਸਿਆ ਜਾਂਦਾ ਹੈ :

"ਲਹਿਣੇਦਾਰ ਘੋੜਿਆਂ ਉਪਰ ਸਵਾਰ ਹੋ ਕੇ ਆਉਂਦੇ ਹਨ !"

ਗੁਰ ਗੱਦੀ ਉਪਰ ਬਿਰਾਜਮਾਨ ਹੋਣ ਵਿਚ ਭਾਈ ਲਹਿਣੇ ਦੀ ਨਿਮਰਤਾ ਤੇ ਸੇਵਾ ਭਾਵਨਾ ਹੀ ਮੂਲ ਆਧਾਰ ਬਣੀ । ਗੁਰੂ ਅੰਗਦ ਗੁਰਦੇਵ ਦੇ ਪੁੱਤਰਾਂ ਦੁਆਰਾ ਵਿਰੋਧ ਨੂੰ ਆਪਣੀ ਨਿਮਰ ਭਾਵਨਾ ਵਿਚ ਸਹਿਣ ਕਰਦੇ ਰਹੇ । ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਅਮਰਦਾਸ ਜੀ ਨੇ ਤਾਂ ਨਿਮਰਤਾ ਦਾ ਸੰਚਾਰ ਕਰਨ ਵਿਚ ਹੋਰ ਵੀ ਦੋ ਕਦਮ ਅਗੇਰੇ ਰੱਖੇ । ਅਮਰਦਾਸ ਜਿਉਂ ਹੀ ਗੁਰੂ-ਸ਼ਰਨ ਵਿਚ ਆਏ, ਸ਼ਰੀਕੇ ਵਾਲੇ ਗੁਰੂ ਅੰਗਦ ਦੇਵ ਨਾਲ ਅਮਰਦਾਸ ਜੀ ਦੀ ਕੁੜਮਾਚਾਰੀ ਦੇ ਰਿਸ਼ਤੇ ਦੇ ਪ੍ਰਸੰਗ ਵਿਚ ਕਈ ਚੋਟਾਂ ਤੇ ਚੋਭਾਂ ਕਰਦੇ ਰਹੇ ਪਰ ਕਿਸੇ ਦੇ ਕੁਬਚਨ ਜਾਂ ਕੁਬੋਲ ਦਾ ਕੋਈ ਉੱਤਰ ਨਾ ਦਿੰਦਿਆਂ 60 ਸਾਲ ਦੀ ਢਾਲੇ ਪਈ ਆਯੂ ਵਿਚ 72 ਸਾਲਾਂ ਦੀ ਬਿਰਧ ਅਵਸਥਾ ਤਕ ਉਹ ਗੁਰੂ ਤੇ ਗੁਰੂ ਘਰ ਦੀ ਨਿਸ਼ਕਾਮ ਸੇਵਾ ਵਿਚ ਜੁੱਟੇ ਰਹੇ । ਓੜਕ ਸੇਵਾ ਤੇ ਨਿਮਰਤਾ ਨੂੰ ਮਿੱਠਾ ਫਲ ਲੱਗਾ । ਗੁਰਗੱਦੀ ਪੁਰ ਬਿਰਾਜਮਾਨ ਹੋ ਕੇ ਗੁਰੂ ਅੰਗਦ ਦੇਵ ਦੇ ਪੁੱਤਰਾਂ ਦੇ ਜ਼ੋਰਦਾਰ ਵਿਰੋਧ ਦੇ ਪ੍ਰਸੰਗ ਵਿਚ ਆਪ ਜਿਸ ਰੂਪ ਵਿਚ ਨਿਮਰ ਤੇ ਸ਼ਾਂਤਚਿਤ ਰਹੇ, ਉਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲ ਸਕਦੀ । ਭਾਈ ਦਾਤੂ ਨੇ ਭਰੀ ਸਭਾ ਜਾਂ ਸੰਗਤ ਵਿਚ ਆਪ ਨੂੰ ਲੱਤ ਮਾਰ ਦਿਤੀ । ਨਿਮਰਤਾ ਦੇ ਪੁੰਜ ਗੁਰਦੇਵ ਨੇ ਪੂਰਨ ਸ਼ਾਂਤਚਿਤ ਅਵਸਥਾ ਤੇ ਸੰਤੁਲਣ ਕਾਇਮ ਰਖਦਿਆਂ ਦਾਤੂ ਦੇ ਪੈਰ ਨੂੰ ਹੱਥਾਂ ਵਿਚ ਪਿਆਰ ਨਾਲ ਦਬਾਉਂਦਿਆਂ ਇਹ ਕਿਹਾ :

"ਆਪ ਦੇ ਪੈਰ ਬੜੇ ਕੋਮਲ ਹਨ । ਮੇਰੇ ਸਖਤ ਪਿੰਜਰ ਰੂਪੀ ਸਰੀਰ ਨਾਲ ਇਸ ਨੂੰ

ਚੋਟ ਤਾਂ ਨਹੀਂ ਆਈ ? ਲਿਆਓ ਮੈਂ ਇਸ ਨੂੰ ਘੁੱਟ ਦਿੰਦਾ ਹਾਂ ।''

ਗੁਰੂ ਅਮਰਦਾਸ ਜੀ ਦੀ ਨਜ਼ਰ ਘੁੰਗਣੀਆਂ ਵੇਚਣ ਵਾਲੇ ਭਾਈ ਜੇਠਾ ਉਪਰ ਪਈ ਤਾਂ ਉਹਨਾਂ ਦੀ ਅਨੁਭਵੀ ਅੱਖ ਨੇ ਉਨ੍ਹਾਂ ਵਿਚੋਂ ਨਿਮਰਤਾ ਦੇ ਗੁਣ ਦੀ ਹੀ ਪਛਾਣ ਕੀਤੀ । ਜੇਕਰ ਗੁਰੂ ਰਾਮਦਾਸ ਦੁਆਰਾ ਗੁਰੂ ਗੱਦੀ ਸੌਂਪਣ ਦਾ ਸਮਾਂ ਆਇਆ ਤਾਂ ਨਿਮਰਤਾ ਦੇ ਪੁੰਜ ਅਰਜਨ ਦੇਵ ਹੀ ਚੁਣੇ ਗਏ । ਅਰਜਨ ਦੇਵ ਜੀ ਦਵਾਰਾ ਵੀ ਪ੍ਰਿਥੀ ਚੰਦ ਤੇ ਉਸਦੇ ਪੁੱਤਰ ਮਿਹਰਬਾਨ ਦੀ ਕਰੂਰ ਕਾਰਗੁਜ਼ਾਰੀਆਂ ਨੂੰ ਨਿਮਰਤਾ ਵਿਚ ਵਿਚਰਦਿਆਂ ਅਣਡਿਠ ਕਰ ਦਿਤਾ ਗਿਆ । ਪ੍ਰਿਥੀ ਚੰਦ ਦੁਆਰਾ ਉਹਨਾਂ ਦੇ ਪੁੱਤਰ ਹਰਗੋਬਿੰਦ ਨੂੰ ਵਿਸ਼ ਦਿਵਾਉਣ ਦਾ ਦੋਸ਼ ਸਿਧ ਹੋ ਜਾਣ ਤੇ ਪ੍ਰਿਥੀ ਚੰਦ ਆਪ ਹੀ ਦੂਰ ਚਲਾ ਗਿਆ, ਇਹ ਗੱਲ ਵੱਖਰੀ ਸੀ ਪਰ ਗੁਰਦੇਵ ਨੇ ਉਸ ਨੂੰ ਕੁਝ ਨਹੀਂ ਸੀ ਆਖਿਆ । ਪ੍ਰਿਥੀ ਚੰਦ ਦੂਰ ਜਾ ਕੇ ਵੀ ਆਪਣੀਆਂ ਚਾਲਾਂ ਚੱਲਣੋਂ ਨਾ ਮੁੜਿਆ ਪਰ ਗੁਰਦੇਵ ਪੂਰਨ ਸ਼ਾਂਤ ਚਿਤ ਰਹੇ ਸਗੋਂ ਇਹਨਾਂ ਚਾਲਾਂ ਦਾ ਪ੍ਰਥਾਲ ਮੋੜਵਾਂ ਉੱਤਰ ਦਿੰਦੇ ਭਾਈ ਗੁਰਦਾਸ ਜੀ ਨੂੰ ਵੀ ਸ਼ਾਂਤਚਿਤ ਰਹਿਣ ਲਈ ਹੀ ਪ੍ਰੇਰਦੇ ਰਹੇ । ਗੁਰੂ ਅਮਰਦਾਸ ਜੀ ਦਾ ਸਮੁੱਚਾ ਜੀਵਨ ਨਿਰਮਾਣਤਾ, ਹਲੀਮੀ, ਧੀਰਜ, ਸ਼ਾਂਤੀ ਤੇ ਇਹਨਾਂ ਤੋਂ ਉਤਪੰਨ ਸਬਰ ਸਿਦਕ ਵਿਚ ਬਤੀਤ ਹੋਇਆ । ਉਹਨਾਂ ਦੀ ਅਤੀ ਸ਼ਾਂਤ ਚਿਤ ਅਵਸਥਾ ਵਿਚ ਪੂਰਨ ਅਡੋਲ ਰਹਿੰਦਿਆਂ ਦਿਤੀ ਗਈ ਸ਼ਹਾਦਤ ਬੇਮਿਸਾਲ ਹੈ । ਉਨ੍ਹਾਂ ਦੇ ਸਹਿਜ ਸੁਭਾਵਿਕ ਜੀਵਨ ਵਿਚ ਵਿਚਰਦਿਆਂ ਉਚਾਰੇ ਗਏ ਬੋਲ ਅਤੇ ਉਨ੍ਹਾਂ ਦੇ ਕਾਵਿਕ ਬੋਲ ਨਿਮਰਤਾ ਤੇ ਮਿਠਾਸ ਬੁਕਾਂ ਭਰ ਭਰ ਵੰਡਦੇ ਰਹੇ । ਉਨ੍ਹਾਂ ਦੀ ਸਮੁੱਚੀ ਕਾਵਿ ਰਚਨਾ ਉਪਰ ਉਨ੍ਹਾਂ ਦੀ ਨਿਰਮਾਣ ਸਖਸ਼ੀਅਤ ਦੀ ਛਾਪ ਬੜੇ ਸਪੱਸ਼ਟ ਰੂਪ ਵਿਚ ਉਕਰੀ ਹੋਈ ਹੈ :

1. ਆਪਸ ਕਉ ਜੋ ਜਾਣੈ ਨੀਚਾ ॥ ਸੋਊ ਗਨੀਐ ਸਭ ਤੇ ਊਚਾ ॥
ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥ ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥
ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥
ਸੂਖ ਦੂਖ ਜਨ ਸਮ ਦ੍ਰਿਸਟੇਤਾ ॥ ਨਾਨਕ ਪਾਪ ਪੁੰਨ ਨਹੀਂ ਲੇਪਾ ॥
(ਸੁਖਮਨੀ ਸਾਹਿਬ)

2. ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥
ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦ ਰਖਾਵਹੁ ॥
(ਰਹਿਰਾਸ)

ਭਾਈ ਗੁਰਦਾਸ ਭਾਵੇਂ ਪ੍ਰਿਥੀ ਚੰਦ ਤੇ ਮਿਹਰਬਾਨ ਦੀਆਂ ਕਰੂਰ ਚਾਲਾਂ ਦੇ ਢੁੱਕਵੇਂ ਉੱਤਰ ਦਿੰਦੇ ਰਹੇ ਤੇ ਸਿਖ ਸੰਗਤਾਂ ਨੂੰ ਸੁਚੇਤ ਕਰਦੇ ਰਹੇ ਪਰ ਇਸ ਆਧਾਰ ਤੇ ਅਸੀਂ ਉਨ੍ਹਾਂ ਨੂੰ ਨਿਮਰਤਾ ਭਾਵ ਤੋਂ ਰਹਿਤ ਨਹੀਂ ਆਖ ਸਕਦੇ । ਇਹ ਉਨ੍ਹਾਂ ਦੀ ਨਿਰਮਾਣਤਾ

ਹੀ ਸੀ ਕਿ ਉਨ੍ਹਾਂ ਦੁਆਰਾ ਆਪਣੀ ਹੱਥੀ ਗੁਰੂ ਅਰਜਨ ਦੇਵ ਜੀ ਦੀ ਅਗਵਾਈ ਵਿਚ ਗੁਰੂ ਸਾਹਿਬਾਨ ਦੇ ਇਲਾਵਾ ਪੂਰਵ-ਕਾਲੀ ਭਗਤਾਂ (ਇਕ ਸੂਫੀ ਸੰਤ) (ਸ਼ੇਖ ਫਰੀਦ ਸ਼ਕਰਗੰਜ) ਅਤੇ ਸਮਕਾਲੀ ਭਟ ਕਵੀਆਂ ਦੀ ਰਚਨਾ ਤਾਂ ਅੰਕਿਤ ਕੀਤੀ ਗਈ ਪਰ ਗੁਰੂ ਸਾਹਿਬਾਨ ਵਲੋਂ ਇਸ ਸੰਦਰਭ ਵਿਚ ਆਪ ਨੂੰ ਹੋਈ ਪੇਸ਼ਕਸ਼ ਦੇ ਜਵਾਬ ਵਿਚ ਉਨ੍ਹਾਂ ਦੁਆਰਾ ਸਨਿਮਰ ਬੇਨਤੀ ਕਰਦਿਆਂ ਇਹ ਕਿਹਾ ਗਿਆ ਕਿ ਗੁਰੂ ਸਾਹਿਬਾਨ ਦੇ ਬਰਾਬਰ ਉਨ੍ਹਾਂ ਦਾ ਨਿਮਾਣਾ ਸੇਵਕ ਨਹੀਂ ਬੈਠ ਸਕਦਾ ਸੀ।

ਗੁਰੂ ਘਰ ਦੇ ਨਿਕਟਵਰਤੀਆਂ ਤੇ ਸਿੱਖਾਂ ਸੇਵਕਾਂ ਵਿਚੋਂ ਵੀ ਵਧੇਰੇ ਨਿਮਰਤਾ ਤੇ ਨਿਮਰਤਾ-ਭਾਵ ਵਿਚ ਕੀਤੀ ਗਈ ਨਿਸ਼ਕਾਮ ਸੇਵਾ ਦੇ ਆਧਾਰ ਤੇ ਹੀ ਜੱਸ ਖੱਟਣ ਵਾਲੇ ਹਨ। ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਏ ਸਿਖਾਂ, ਭਾਈ ਬਹਿਲੋ, ਭਾਈ ਭਗਤੂ, ਭਾਈ ਮੰਝ, ਭਾਈ ਸੰਗਤੀਆ, ਭਾਈ ਸੰਮਨ ਅਤੇ ਭਾਈ ਮੂਸਨ ਦੀ ਨਿਮਰਤਾ ਤੇ ਸੇਵਾ-ਭਾਵਨਾ ਦਿਲਾਂ ਵਿਚ ਝਰਨਾਟਾਂ ਛੇੜ ਦੇਣ ਵਾਲੀ ਹੈ। ਭਾਈ ਬਹਿਲੋ ਸਬੰਧੀ ਗੁਰਦੇਵ ਦਾ ਬਚਨ ਹੈ :

"ਬਹਿਲੋ ਸਭ ਤੋਂ ਪਹਿਲੋ ॥"

ਸੁਲਤਾਨ ਦੀ ਕਬਰ ਨੂੰ ਪੂਜਣ ਵਾਲਾ ਤੀਰਥ ਮੰਝ ਜਦੋਂ ਗੁਰੂ-ਘਰ ਵੱਲ ਖਿਚਿਆ ਗਿਆ, ਗੁਰਦੇਵ ਦੇ ਦੀਦਾਰ ਕਰਕੇ ਅਨੰਦੋ ਅਨੰਦ ਹੋਇਆ ਤਾਂ ਅੰਮ੍ਰਿਤਸਰੋਂ ਪਿੰਡ ਪਹੁੰਚ ਕੇ ਰਾਤੋ ਰਾਤ ਪਤਨੀ ਨੂੰ ਨਾਲ ਲੈ ਕੇ ਕਬਰ ਢਾਹ ਦਿਤੀ ਤਾਂ ਕਰਮਕਾਂਡ ਵਿਚ ਗ੍ਰਸੇ ਪਿੰਡ ਦੇ ਲੋਕਾਂ ਤੇ ਭਾਈ ਚਾਰੇ ਨੇ ਬਹੁਤ ਕਰੂਰਤਾ ਦਿਖਾਈ ਪਰ ਨਿਮਰਤਾ ਦੇ ਪੁੰਜ ਗੁਰਦੇਵ ਦੇ ਦੀਦਾਰ ਕਰਕੇ ਆਏ ਤੀਰਥ ਮੰਝ ਨੇ ਜਿਸ ਨਿਮਰਤਾ ਦਾ ਪ੍ਰਗਟਾਵਾ ਉਹਨਾਂ ਸਾਹਵੇਂ ਕੀਤਾ, ਅਤੀ ਵਿਸਮਾਦੀ ਹੈ। ਪਿੰਡ ਦੇ ਪ੍ਰਤੀਨਿਧ ਚੌਧਰੀ ਦੇ ਇਹਨਾਂ ਸ਼ਬਦਾਂ :

> "ਨਗਰ ਨੇ ਤੈਨੂੰ ਛੇਕ ਦਿਤਾ ਹੈ, ਤੇਰੇ ਨਾਲ ਜਨਮ
> ਮਰਨ ਦੀ ਖੁਸ਼ੀ ਗ਼ਮੀ ਦੀ ਅਤੇ ਰੋਟੀ ਬੇਟੀ ਦੀ ਕੋਈ
> ਸਾਂਝ ਨਹੀਂ। ਸਾਡੇ ਵੱਲੋਂ ਤੁਸੀਂ ਮਰ ਗਏ, ਤੇਰੇ ਵੱਲੋਂ
> ਅਸੀਂ ਮਰ ਗਏ।"
>
> ਦਾ ਉੱਤਰ ਭਾਈ ਮੰਝ ਨੇ ਇਹ ਦਿਤਾ :
>
> "ਤੁਸੀਂ ਠੀਕ ਕਿਹਾ ਹੈ, ਮੈਂ ਅਤੇ ਮੇਰਾ ਪ੍ਰਵਾਰ ਤਾਂ
> ਮਰ ਗਿਆ ਹੈ ਪਰ ਤੁਸੀਂ ਸਾਰੇ ਜੀਉਂਦੇ ਰਹੋ।"

ਪਿੰਡ ਦੇ ਕਰੂਰ ਵਤੀਰੇ ਤੇ ਚੌਧਰੀ ਦੇ ਸਖਤ ਬੋਲਾਂ ਦੇ ਪ੍ਰਤੀਕਰਮ ਵਜੋਂ ਪਤਨੀ ਦੇ ਇਹਨਾਂ ਸ਼ਬਦਾਂ :

"ਸਾਡੀ ਗੁਰੂ ਨਾਲ ਸਾਂਝ ਬਣੀ ਰਹੇ, ਦੁਨੀਆਂ
ਸਾਨੂੰ ਛੱਡੇ, ਅਸੀਂ ਸਾਰੀ ਦੁਨੀਆਂ ਛੱਡੀ।"

ਦੀ ਸੁਧਾਈ ਕਰਦਿਆਂ ਭਾਈ ਮੰਝ ਨੇ ਆਖਿਆ :

"ਨਹੀਂ", ਅਸੀਂ ਦੁਨੀਆਂ ਛੱਡੀ ਹੈ ਪਰ ਦੁਨੀਆਂ
ਦੀ ਸੇਵਾ ਪ੍ਰਾਪਤ ਕੀਤੀ ਹੈ। ਸੇਵਾ ਛੁੱਟਣ ਵਾਲੀ
ਵਸੂਤ ਨਹੀਂ ਹੈ।"*

ਗੁਰੂ ਹਰਗੋਬਿੰਦ ਸਾਹਿਬ ਜੀ ਤੋਂ ਸਿੱਖੀ ਵਿਚ ਬੀਰਤਾ ਸਹਿਤ ਜ਼ੁਲਮ ਜਬਰ ਦਾ ਟਾਕਰਾ ਕਰਨ ਦੀ ਭਾਵਨਾ ਦਾ ਸੰਚਾਰ ਹੁੰਦਾ ਹੈ ਭਾਵੇਂ ਇਸ ਵਿਚ ਵੀ ਕੋਈ ਸ਼ਕ ਨਹੀਂ ਕਿ ਜ਼ੁਲਮ ਜਬਰ ਵਿਰੁੱਧ ਆਵਾਜ਼ ਉਠਾਉਣ ਦੀ ਪਹਿਲ ਗੁਰੂ ਨਾਨਕ ਦੇਵ ਨੇ ਹੀ ਕੀਤੀ ਸੀ ਫਿਰ ਵੀ ਸਮੇਂ ਦੀ ਜਾਬਰ ਹਕੂਮਤ ਵਿਰੁੱਧ ਹੁਣ ਤਕ (ਗੁਰੂ ਅਰਜਨ ਦੇਵ ਦੇ ਗੁਰ-ਗੱਦੀ ਕਾਲ ਦੀ ਸੰਪੂਰਨਤਾ ਤਕ) ਗੁਰੂ ਸਾਹਿਬਾਨ ਜਾਂ ਉਹਨਾਂ ਸਿੱਖਾਂ ਵੱਲੋਂ ਸ਼ਸਤਰ ਨਹੀਂ ਸਨ ਚੁੱਕੇ ਗਏ ਉਂਝ ਹਰੇਕ ਪੜਾਅ ਉਪਰ ਗੁਰੂ ਸਾਹਿਬਾਨ ਨੇ ਹਰ ਪ੍ਰਕਾਰ ਦੇ ਅਨਿਆਂ ਦਾ ਵਿਰੋਧ ਕੀਤਾ ਸੀ। ਗੁਰੂ ਅਮਰਦਾਸ ਜੀ ਨੇ ਅਕਬਰ ਨੂੰ ਹਿੰਦੂਆਂ ਤੋਂ ਜਜ਼ੀਆ ਨਾ ਲੈਣ ਲਈ ਆਖਿਆ ਸੀ। ਗੁਰੂ ਅਰਜਨ ਦੇਵ ਜੀ ਨੇ ਅਨਿਆਂ ਨੂੰ ਨਾ ਸਹਿਣ ਦੇ ਰੂਪ ਵਿਚ ਹੀ ਸ਼ਹਾਦਤ ਦਿਤੀ ਸੀ। ਆਪ ਉੱਤੇ ਜਹਾਂਗੀਰ ਦੇ ਪੁੱਤਰ ਖੁਸਰੋ ਨੂੰ ਮਾਇਕ ਸਹਾਇਤਾ ਦੇਣ ਤੇ ਸ਼ਰਨ ਦੇਣ ਦੇ ਦੋਸ਼ ਲਗਾਏ ਗਏ ਸਨ। ਗੁਰਦੇਵ ਨੇ ਸ਼ਾਂਤ ਚਿਤ ਅਵਸਥਾ ਵਿਚ ਅਡੋਲ ਰਹਿੰਦਿਆਂ ਨਿਧੜਕ ਹੋ ਕੇ ਕਿਹਾ ਕਿ ਇਹ ਦੋਸ਼ ਬੇ-ਬੁਨਿਆਦ ਸਨ। ਉਨ੍ਹਾਂ ਦਾ ਜਵਾਬ ਸੀ—

ਅਸਾਂ ਸੰਤਾਂ ਪਾਸ ਇੰਨਾ ਰੁਪਿਆ ਕਿਥੇ ਜੋ ਲੋਕਾਂ ਨੂੰ ਵੰਡਿਆ
ਜਾਵੇ ਤੇ ਸ਼ਾਹਜ਼ਾਦਿਆਂ ਨੂੰ ਸਹਾਇਤਾ ਦਿਤੀ ਜਾਵੇ। ਸੰਗਤ ਜੋ
ਧਨ, ਪਦਾਰਥ, ਮਾਇਆ ਆਦਿ ਲਿਆਉਂਦੀ ਹੈ, ਸਭ 'ਗੁਰੂ-
ਕੇ ਲੰਗਰ' ਵਿਖੇ ਖਰਚ ਹੁੰਦਾ ਹੈ।*

ਗੁਰੂ ਅਰਜਨ ਦੇਵ ਜੀ ਨੂੰ ਆਦਿ-ਗਰੰਥ ਵਿਚ ਗਵਰਨਰ ਪੰਜਾਬ ਵੱਲੋਂ ਹਜ਼ਰਤ ਮੁਹੰਮਦ ਸਾਹਿਬ ਦੀ ਉਪਮਾ ਵਿਚ ਰਚਨਾ ਕਰਕੇ ਅੰਕਿਤ ਕਰਨ ਲਈ ਆਖਿਆ ਗਿਆ ਸੀ। ਉਸ ਅਨੁਸਾਰ ਅਜਿਹਾ ਕਰਨ ਦੀ ਸੂਰਤ ਵਿਚ ਉਹ ਰਹਿਮ ਲਈ ਦਰਖਾਸਤ ਕਰ ਸਕਦੇ ਸਨ।

---

* 'ਭਾਈ ਮੰਝ ਜੀ' ਗੁਰਮਤਿ ਪ੍ਰਕਾਸ਼—ਸਿਖ ਸਖਸ਼ੀਅਤ ਵਿਸ਼ੇਸ਼ ਅੰਕ
ਲੇਖਕ, ਸ੍ਰ. ਨਰਿੰਦਰ ਸਿੰਘ ਸੋਚ ਪੰਨਾ 67 ਫਰਵਰੀ 1991

ਗੁਰੂ ਜੀ ਨੇ ਨਿਧੜਕ ਹੋ ਕੇ ਉੱਤਰ ਦਿਤਾ ਇਹ ਕੰਮ ਸਾਡੀ ਤਾਕਤ ਤੋਂ ਬਾਹਰ ਹੈ। ਜੋ ਕੁਝ ਸ੍ਰੀ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਜਾ ਚੁਕਾ ਹੈ, ਉਹ ਕਰਤਾਰ ਦੇ ਹੁਕਮ ਨਾਲ (ਅਨੁਸਾਰ) ਲਿਖਿਆ ਗਿਆ ਹੈ। ਇਸ ਵਿਚ ਇਕ ਕਰਤਾਰ ਤੋਂ ਬਿਨਾਂ ਕਿਸੇ ਦੂਜੇ ਦੀ ਉਪਮਾ ਨਹੀਂ ਦਰਜ ਹੋ ਸਕਦੀ।

ਅਜਿਹੇ ਨਿਧੜਕ ਜਵਾਬ ਦੇ ਪ੍ਰਸੰਗ ਵਿਚ ਜਹਾਂਗੀਰ ਦੁਆਰਾ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਕਤਲ ਕਰਨ ਦਾ ਹੁਕਮ ਦਿਤਾ ਗਿਆ। ਗੁਰਦੇਵ ਨੇ ਅਤਿਅੰਤ ਸ਼ਾਂਤ ਚਿਤ ਤੇ ਅਡੋਲ ਅਵਸਥਾ ਵਿਚ ਪ੍ਰਭੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆਂ। ਤੱਤੀ ਤਵੀ 'ਪੁਰ ਬੈਠ ਕੇ ਗਰਮ ਰੇਤਾ ਸੀਸ ਵਿਚ ਪੁਆਇਆ ਤੇ ਸ਼ਹੀਦਾਂ ਦੇ ਸਿਰਤਾਜ ਬਣੇ। 'ਤੇਰਾ ਕੀਆ ਮੀਠਾ ਲਾਗੈ' ਕਹਿਣ ਵਾਲੇ ਗੁਰਦੇਵ ਅਮਲ ਵਿਚ ਵੀ ਇਹ ਪ੍ਰਗਟ ਕਰ ਗਏ।

ਗੁਰੂ ਅਰਜਨ ਦੀ ਸ਼ਹਾਦਤ ਦੇ ਪ੍ਰਸੰਗ ਵਿਚ ਹੀ ਗੁਰੂ ਹਰਗੋਬਿੰਦ ਦੁਆਰਾ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਗਈਆਂ ਤੇ ਉਹਨਾਂ ਦੁਆਰਾ ਜ਼ੁਲਮ ਵਿਰੁੱਧ ਯੁੱਧ ਵੀ ਲੜੇ ਗਏ। ਉਨ੍ਹਾਂ ਦੇ ਤਿੰਨ ਉਤਰਕਾਲੀਨ ਗੁਰੂ ਸਾਹਿਬਾਨ ਦੇ ਸਮੇਂ ਭਾਵੇਂ ਮੁਗਲਾਂ ਨਾਲ ਯੁੱਧ ਤਾਂ ਨਾ ਹੋਏ ਪਰ ਸਿਖ ਸ਼ਸ਼ਤਰਬਧ ਜ਼ਰੂਰ ਹੋ ਗਏ। ਔਰੰਗਜ਼ੇਬ ਦੀ ਅਤੀ ਕੱਟੜ ਮਜ਼ਬੀ ਨੀਤੀ ਦੇ ਪ੍ਰਸੰਗ ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਉਪਰੰਤ ਦਸਵੇਂ ਗੁਰੂ ਗੋਬਿੰਦ ਸਿੰਘ ਦੁਆਰਾ ਜ਼ਾਲਮ ਹਕੂਮਤ ਦਾ ਬਹੁਤ ਜ਼ੋਰਦਾਰ ਟਾਕਰਾ ਕੀਤਾ ਗਿਆ। ਇਹ ਯਾਦ ਰਹੇ ਕਿ ਇਸ ਬੀਰਤਾ-ਸੰਚਾਰ ਦੇ ਸਮੇਂ ਵੀ ਗੁਰੂ ਸਾਹਿਬਾਨ ਅਤੇ ਉਹਨਾਂ ਦੇ ਸਿੱਖਾਂ ਦੁਆਰਾ ਬੀਰਤਾ ਦੀ ਤਲਵਾਰ ਦੇ ਨਾਲ ਹੀ ਨਿਮਰਤਾ ਦੀ ਢਾਲ ਨੂੰ ਵੀ ਪਹਿਨੀ ਰਖਿਆ ਗਿਆ। ਮਜ਼ਲੂਮਾਂ ਲਈ ਗੁਰੂ ਸਾਹਿਬਾਨ ਤੇ ਉਹਨਾਂ ਦੇ ਸਿਖ ਢਾਲ ਬਣੇ ਰਹੇ, ਨਿਹੱਥੇ ਉਪਰ, ਸੁੱਤੇ ਹੋਏ ਵੈਰੀ ਉਪਰ, ਇਸਤਰੀਆਂ ਤੇ ਬੱਚਿਆਂ ਉਪਰ ਕਦੇ ਹੱਥ ਨਹੀਂ ਚੁਕਿਆ, ਗੁਰੂ ਹਰਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਵੱਲੋਂ ਸਿੱਖ ਫੌਜ ਨੂੰ ਇਸ ਸੰਬੰਧੀ ਵਿਸ਼ੇਸ਼ ਆਦੇਸ਼ ਸਨ। ਗੁਰੂ ਹਰਰਾਇ, ਗੁਰੂ ਹਰਕ੍ਰਿਸ਼ਨ ਅਤੇ ਗੁਰੂ ਤੇਗ ਬਹਾਦਰ ਨਿਮਰਤਾ ਤੇ ਦਇਆ ਦੇ ਸਾਗਰ ਸਨ। ਗੁਰੂ ਹਰਕ੍ਰਿਸ਼ਨ ਜੀ ਨੇ ਦਿੱਲੀ ਵਿਚ ਵੱਡੀ ਬੀਮਾਰੀ ਦੇ ਫੈਲਣ ਦੀ ਸੂਰਤ ਵਿਚ ਬੀਮਾਰਾਂ ਦੀ ਅਥਾਹ ਸੇਵਾ ਕੀਤੀ। ਗੁਰੂ ਤੇਗ ਬਹਾਦਰ ਸ਼ਰਨ ਆਏ ਪੰਡਤਾਂ ਦੀ ਪੁਕਾਰ ਹਿਤ ਉਹਨਾਂ ਦੇ ਕਸ਼ਟ ਹਰਨ ਹਿਤ ਤੁਰੰਤ ਦਿੱਲੀ ਨੂੰ ਤੁਰ ਪਏ ਤੇ ਸ਼ਾਂਤ ਚਿਤ ਅਵਸਥਾ ਵਿਚ ਸ਼ਹਾਦਤ ਦਿਤੀ।

---

*ਜੀਵਨ ਕਥਾ ਗੁਰੂ ਸਾਹਿਬਾਨ ਪੰਨੇ 278, 279,
ਕਰਤਾ ਗਿ: ਲਾਲ ਸਿੰਘ

ਗੁਰੂ ਗੋਬਿੰਦ ਸਿੰਘ ਜੀ ਦੇ ਮਾਛੀਵਾੜੇ ਦੇ ਜੰਗਲਾਂ ਵਿਚ ਵਿਚਰਨ ਸਮੇਂ ਉਚਾਰੇ ਗਏ ਸ਼ਬਦ ਵਿਚੋਂ ਸਹਿਣਸ਼ੀਲਤਾ ਤੇ ਨਿਰਮਾਣਤਾ ਦਾ ਪ੍ਰਗਟਾਵਾ ਹੁੰਦਾ ਵੇਖੋ :

ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ॥
ਤੁਧ ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦਾ ਰਹਿਣਾ ॥
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ ॥
ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ ॥*

ਗਿਆਨ ਤੇ ਅਨੁਭਵ ਦੀ ਅਵਸਥਾ ਵਿਚ ਦੋ ਪਾਸੀਂ ਨਿਮਰਤਾ ਦਾ ਪ੍ਰਵਾਹ ਵਹਿਣ ਲਗਦਾ ਹੈ। ਅਜਿਹੀ ਅਵਸਥਾ ਵਾਲੇ ਮਨੁੱਖਾਂ ਦੇ ਸਮਾਜ ਵਿਚ ਤਾਂ ਫਿਰ ਕੋਈ ਸਮੱਸਿਆ ਹੀ ਨਹੀਂ ਰਹਿੰਦੀ। ਹਰੇਕ ਦੂਜੇ ਨੂੰ ਆਪਣੇ ਤੋਂ ਉੱਚਾ ਕਹਿੰਦਾ ਨਹੀਂ ਥੱਕਦਾ। ਆਪਣੇ ਆਪ ਨੂੰ ਦੂਜਿਆਂ ਦੇ ਚਰਨਾਂ ਦੀ ਧੂੜ ਸਮਝਦਾ ਹੈ। ਗੁਰੂ ਗਿਆਨ ਦੀ ਦਾਤ ਪ੍ਰਾਪਤ ਕਰ ਚੁੱਕੀ ਸਾਧ ਸੰਗਤ ਵਿਚ ਨਿਮਰਤਾ ਦੀ ਢਾਲ ਹਰੇਕ ਪਾਸ ਹੁੰਦੀ ਹੈ।

ਵਿਸ਼ਵ-ਸਾਂਝ, ਪਿਆਰ ਤੇ ਸਾਂਝੀਵਾਲਤਾ ਦੇ ਸੰਚਾਰ ਲਈ ਨਿਮਰਤਾ ਸਭ ਤੋਂ ਵੱਧ ਕਾਰਗਰ ਸਾਧਨ-ਤੱਤ ਜਾਂ ਜੁਗਤ ਹੈ। ਸੰਤਾਂ ਭਗਤਾਂ ਗੁਰੂਆਂ ਤੇ ਸੂਫ਼ੀਆਂ ਨੇ ਇਸੇ ਜੁਗਤ ਦੁਆਰਾ ਵਿਸ਼ਵ ਨੂੰ ਏਕਤਾ ਦੇ ਧਾਗੇ ਵਿਚ ਪਰੋਇਆ। ਨਿਮਰਤਾ ਸੰਚਾਰਤ ਹੋ ਕੇ ਸਾਡੇ ਫੋਕੀ ਉੱਚਤਾ ਦੇ ਭਰਮ ਨਿਵਾਰ ਦਿੰਦੀ ਹੈ। ਕੌਮਾਂ, ਨਸਲਾਂ ਤੇ ਰੰਗਾਂ ਦੇ ਅੰਤਰ ਦੂਰ ਹੋ ਜਾਂਦੇ ਹਨ; ਜਾਤ ਪਾਤ ਤੇ ਛੂਤ ਛਾਤ ਦੇ ਭਿੰਨ ਭੇਦ ਮਿਟ ਜਾਂਦੇ ਹਨ। ਸਾਰਾ ਵਿਸ਼ਵ ਇਕ ਇਕਾਈ ਦੇ ਰੂਪ ਵਿਚ ਪ੍ਰਤੀਤ ਹੁੰਦਾ ਹੈ। ਇਸ ਪ੍ਰਸੰਗ ਵਿਚ ਭਗਤ ਕਬੀਰ ਜੀ ਦਾ ਫੁਰਮਾਣ ਹੈ :

ਅੱਵਲ ਅੱਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ ॥
ਏਕ ਨੂਰ ਤੇ ਸਭ ਜਗ ਉਪਜਿਆ ਕੌਨ ਭਲੇ ਕੋ ਮੰਦੇ ॥

ਨਿਮਰਤਾ ਸਭ ਤਰ੍ਹਾਂ ਦੇ ਰੋਗਾਂ ਦਾ ਉਸੇ ਤਰ੍ਹਾਂ ਇਲਾਜ ਹੈ ਜਿਸ ਤਰ੍ਹਾਂ ਨਾਮ ਸਰਬ ਰੋਗ ਕਾ ਅਉਖਧ ਹੈ।

ਸਭ ਤਰ੍ਹਾਂ ਦੇ ਸਰੀਰਕ ਤੇ ਮਾਨਸਿਕ ਰੋਗ ਇਕ ਦੂਜੇ ਨਾਲ ਸੰਬੰਧਿਤ ਹੁੰਦੇ ਹਨ। ਹਰ ਸਮੇਂ ਹਉਮੈ ਦੀ ਲਾਰ ਕੱਢਣ ਜਾਂ ਸੁੱਟਣ ਵਾਲਾ, ਕ੍ਰੋਧ ਵਿਚ ਰਿਝਣ ਵਾਲਾ ਨਿਸਚੇ ਹੀ ਮਨ ਅਤੇ ਸਰੀਰ ਦੋਹਾਂ ਪੱਖਾਂ ਤੋਂ ਬੀਮਾਰ ਹੋ ਜਾਂਦਾ ਹੈ। ਕ੍ਰੋਧ ਦੀ ਆਮਦ ਤਤਕਾਲਿਕ ਮਾਨਸਿਕ ਬੀਮਾਰੀ ਦਾ ਸੰਕੇਤ ਹੈ। ਬੀਮਾਰ ਮਨ ਸਰੀਰ ਨੂੰ ਵੀ ਕਈ ਤਰ੍ਹਾਂ ਦੇ ਰੋਗ ਲਾ

*ਖ਼ਿਆਲ ਪਾਤਸ਼ਾਹੀ ਦਸਵੀਂ

ਦਿੰਦਾ ਹੈ । ਤੰਦਰੁਸਤ ਮਨ ਜਿਸ ਤਰ੍ਹਾਂ ਤੰਦਰੁਸਤ ਸਰੀਰ ਵਿਚ ਨਿਵਾਸ ਕਰਦਾ ਹੈ, ਉਸੇ ਤਰ੍ਹਾਂ ਬੀਮਾਰ ਮਨ ਨਾਲ ਸਰੀਰ ਵੀ ਤੁਰੰਤ ਬੀਮਾਰ ਹੋ ਜਾਂਦਾ ਹੈ । ਹਉਮੈ ਦੀਰਘ ਰੋਗ ਹੈ, ਨਿਮਰਤਾ ਕਾਰਗਰ ਦਵਾ ਹੈ ਇਸ ਰੋਗ ਦੀ । ਕ੍ਰੋਧ ਦੀ ਕਰੂਰ ਲਾਲਗੀ ਚਿਹਰੇ ਤੇ ਮੁਰਦੇਹਾਣੀ ਵਰਤਾਏਗੀ । ਨਿਮਰਤਾ ਦੇ ਧਾਰਨੀ ਦੇ ਚਿਹਰੇ ਉਪਰ ਸਦਾ ਹੀ ਪ੍ਰਸੰਨਤਾ ਦੀ ਲਾਲੀ ਖੇਡੇਗੀ । ਕ੍ਰੋਧੀ ਦੂਜੇ ਨੂੰ ਭਸਮ ਕਰ ਦੇਣਾ ਚਾਹੇਗਾ ਪਰ ਇਸ ਕ੍ਰਿਆ ਵਿਚ ਓੜਕ ਆਪ ਭਸਮ ਹੋ ਜਾਵੇਗਾ ।

ਸਤਿ ਸੰਗਤ ਤੇ ਨਿਮਰਤਾ ਇਕਮਿਕ ਹਨ । ਸੰਗਤ ਵਿਚ ਵਿਚਰਦਿਆਂ ਸਭ ਦੀ ਧੂੜ ਹੋਣ ਦੀ ਨਿਰਮਾਣ ਅਵਸਥਾ ਦਾ ਗੁਰਬਾਣੀ ਤੇ ਭਗਤ ਬਾਣੀ ਵਿਚ ਭਰਪੂਰ ਵਿਵਰਣ ਹੈ । ਸਤਿ ਸੰਗਤ ਵਿਚ ਜਾਣ ਲਈ ਇਕ ਵਿਸ਼ੇਸ਼ ਮਿਕਦਾਰ ਵਿਚ ਮਨੁੱਖੀ ਮਨ ਵਿਚ ਨਿਮਰਤਾ ਦਾ ਸੰਚਾਰ ਹੋਣਾ ਜ਼ਰੂਰੀ ਹੈ । ਸਤਿ ਸੰਗਤ ਵਿਚ ਨਿਮਰਤਾ ਦੀਆਂ ਝੋਲੀਆਂ ਭਰ ਲਈਦੀਆਂ ਹਨ । ਮਾੜੀ ਜਿਹੀ ਰਾਸ ਪੂੰਜੀ ਨਾਲ ਵੱਡੇ ਲਾਹੇ ਪੱਲੇ ਪੈਂਦੇ ਹਨ । ਨਿਮਰਤਾ ਭਾਵ ਦੇ ਆਵੇਸ਼ ਵਿਚ ਸਤਿ ਸੰਗਤ ਵਿਚ ਆਪਣੇ ਬਿਗਾਨੇ ਦੀ ਭਾਵਨਾ ਬਿਲਕੁਲ ਨਹੀਂ ਰਹਿੰਦੀ । ਤਕਰਾਰ, ਟਕਰਾਓ, ਦਵੰਦ, ਖਿਚਾਓ ਤੇ ਵੈਰ ਵਿਰੋਧ ਸਭ ਅਲੋਪ ਹੋ ਜਾਂਦੇ ਹਨ, ਸਾਰਿਆਂ ਨਾਲ ਬਨ ਆਉਂਦੀ ਹੈ :

1. ਬਿਸਰਿ ਗਈ ਸਭ ਤਾਤ ਪਰਾਈ ।  
ਜਬ ਤੇ ਸਾਧ ਸੰਗਤਿ ਮੋਹਿ ਪਾਈ ।  
ਨਾ ਕੋ ਬੈਰੀ ਨਹੀਂ ਬਿਗਾਨਾ  
ਸਗਲ ਸੰਗਿ ਹਮ ਕਉ ਬਨਿਆਈ ॥  
(ਮ.ਪ.) (ਪੰਨਾ 1299)

2. ਸਭ ਕੀ ਰੇਨੁ ਹੋਇ ਰਹੈ ਮਨੂਆ  
ਸਗਲੇ ਦੀਸਹਿ ਮੀਤ ਪਿਆਰੇ ।  
ਸਭ ਮਧੇ ਰਵਿਆ ਮੇਰਾ ਠਾਕੁਰੁ  
ਦਾਨੁ ਦੇਤਿ ਸਭ ਜੀਅ ਸਮਾਰੇ ।  
(ਪੰ. 379)

3. ਜਨ ਕੀ ਟਹਿਲ ਸੰਭਾਖਨ ਜਨ ਸਿਉ  
ਊਠਨਿ ਬੈਠਨਿ ਜਨ ਕੈ ਸੰਗਾ ॥  
ਜਨ ਚਰ ਰਜ ਮੁਖ ਮਾਥੈ ਲਾਗੀ  
ਆਸਾ ਪੂਰਨਿ ਅਨਤ ਤਰੰਗਾ ॥

ਸਾਰੇ ਧਰਮਾਂ ਦੇ ਮੋਢੀ ਰਹਿਬਰ ਨਿਰਸੰਦੇਹ ਆਪ ਤਾਂ ਦਇਆ, ਨਿਮਰਤਾ, ਤਰਸ ਤੇ ਰਹਿਮ ਦੇ ਸੁਚਾਰੂ ਰਹੇ ਪਰ ਕੁਝ ਧਰਮੀ (ਮਜ਼ਬੀ) ਪ੍ਰਚਾਰਕਾਂ ਨੇ ਆਪਣੇ ਧਰਮ ਦੇ ਫੈਲਾਅ ਲਈ ਨਿਮਰਤਾ ਰਹਿਤ ਅਧਰਮੀ ਰਾਹ ਅਪਨਾਇਆ। ਇਸ ਸੰਬੰਧ ਵਿਚ ਹੀ ਇਹ ਕਿਹਾ ਗਿਆ ਹੈ ਕਿ ਜਿੰਨਾ ਖੂਨ ਸੰਸਾਰ ਵਿਚ ਧਰਮ (ਮਜ਼ਬ) ਦੇ ਨਾਮ ਉਪਰ ਵਹਾਇਆ ਗਿਆ ਹੈ ਹੋਰ ਕਿਸੇ ਆਧਾਰ 'ਤੇ ਨਹੀਂ ਵਹਾਇਆ ਗਿਆ। ਆਪਣੇ ਧਰਮ ਨੂੰ ਸ੍ਰੇਸ਼ਟ ਸਮਝਣਾ ਮਾੜਾ ਨਹੀਂ ਪਰ ਇਸ ਪ੍ਰਸੰਗ ਵਿਚ ਦੂਜੇ ਧਰਮਾਂ ਨੂੰ ਮੰਨਣ ਵਾਲਿਆਂ ਦੀ ਹੋਂਦ ਨੂੰ ਸਹਿਣ ਨਾ ਕਰ ਸਕਣਾ ਅਤਿ ਮਾੜੀ ਗੱਲ ਹੈ। ਸਮੁੱਚੇ ਵਿਸ਼ਵ ਦਾ ਵੱਖ-2 ਧਰਮਾਂ ਦੇ ਉਭਰਨ ਦਾ ਸਮਾਂ ਬਦਕਿਸਮਤੀ ਨਾਲ ਧਾਰਮਿਕ ਅਸਹਿਣਸ਼ੀਲਤਾ ਤੇ ਵੱਖ-2 ਧਰਮਾਂ ਦੇ ਲੋਕਾਂ ਦੇ ਟਕਰਾਓ ਦਾ ਯੁੱਗ ਰਿਹਾ। ਵਿਸ਼ੇਸ਼ ਬਾਦਸ਼ਾਹਾਂ ਦੁਆਰਾ ਆਪਣੇ ਵਿਸ਼ੇਸ਼ ਧਰਮਾਂ ਦਾ ਫੈਲਾਅ ਜਬਰ ਤੇ ਦਬਾਅ ਦੁਆਰਾ ਕੀਤਾ ਗਿਆ। ਪੁੰਨ ਤੇ ਸਵਾਬ ਦਾ ਕੰਮ ਸਮਝਦਿਆਂ ਇਹਨਾਂ ਅਖੌਤੀ ਤੇ ਆਪ-ਕਹਾਉ ਧਰਮੀਆਂ ਨੇ ਅਧਰਮ ਹੀ ਫੈਲਾਇਆ ਤੇ ਮਨੁੱਖਤਾ ਨੂੰ ਕੋਹ ਕੋਹ ਮਾਰਿਆ। ਦਹਿਸ਼ਤ ਦੁਆਰਾ ਅਤੇ ਮਾਇਕ ਲਾਭ ਦੇ ਕੇ ਅਜਿਹੇ ਬਦਮਾਸ਼ਾਂ ਤੇ ਮਜ਼ਬੀ ਪ੍ਰਚਾਰਕਾਂ ਵੱਲੋਂ ਓਪਰੀ ਦ੍ਰਿਸ਼ਟੀ ਵਿਚ ਆਪਣੇ ਧਰਮਾਂ ਨੂੰ ਮੰਨਣ ਵਾਲਿਆਂ ਦੀ ਗਿਣਤੀ ਵਧਾਈ ਜਾਂਦੀ ਰਹੀ ਪਰ ਅਜਿਹੇ ਬਹੁਰੂਪੀਏ ਦੈਂਤ ਆਪਣੇ ਕਰੂਰ ਨਹੁੰਆਂ ਨਾਲ ਮਨੁੱਖਤਾ ਦੇ ਕੋਮਲ ਪਿੰਡੇ ਨੂੰ ਵਲੂੰਧਰਦੇ ਰਹੇ। ਭਾਰਤ ਵਿਚ ਇਸਲਾਮ ਦਾ ਫੈਲਾਅ ਵਧੇਰੇ ਕਰਕੇ ਮੁਸਲਮਾਨੀ ਬਾਦਸ਼ਾਹਾਂ ਦੁਆਰਾ ਅਜਿਹੀਆਂ ਕੁਰੀਤੀਆਂ ਦੁਆਰਾ ਹੀ ਹੋਇਆ। ਈਰਾਨੀ ਤੇ ਅਫਗਾਨੀ ਹਮਲਾਵਰਾਂ ਦੇ ਭਾਰਤ ਉਪਰ ਕਈ ਹਮਲੇ ਹੀ ਦੀਨ-ਇਸਲਾਮ ਦਾ ਪਸਾਰ ਕਰਨ ਵਾਸਤੇ ਹੋਏ ਹਨ। ਪਰ ਦੂਜੇ ਪਾਸੇ ਖਵਾਜਾ ਬਖਤਿਆਰ ਕਾਕੀ, ਸ਼ੇਖ ਫਰੀਦ ਅਤੇ ਮੀਆਂ ਮੀਰ ਆਦਿ ਸੂਫੀ ਫਕੀਰਾਂ ਦੁਆਰਾ ਪਿਆਰ ਨਾਲ ਵੀ ਇਸਲਾਮ ਦਾ ਬਹੁਤ ਫੈਲਾਅ ਕੀਤਾ। ਭਾਰਤ ਵਿਚ ਬੁੱਧ ਮਤ ਅਤੇ ਸਿਖ ਮਤ ਦਾ ਫੈਲਾਅ ਪਿਆਰ ਭਰੀ ਪ੍ਰੇਰਨਾ ਦੁਆਰਾ ਕੀਤਾ।

ਨਿਮਰਤਾ ਦੀ ਢਾਲ ਨੂੰ ਬੁੱਧ ਮਤ ਦੇ ਸੰਸਥਾਪਕ ਮਹਾਤਮਾ ਬੁੱਧ ਨੇ ਪਹਿਨਿਆ। ਦਲੀਲ ਤੇ ਪ੍ਰੇਰਨਾ ਦੁਆਰਾ ਉਨ੍ਹਾਂ ਦੁਆਰਾ ਇਸ ਮਤ ਦਾ ਵਿਆਪਕ ਫੈਲਾਅ ਕੀਤਾ। ਧਰਮ ਪਸਾਰ ਦਾ ਜੋ ਮਾਰਗ ਉਹ ਬਣਾ ਗਏ ਉਹ ਪੂਰਨ ਦਇਆ, ਨਿਮਰਤਾ ਤੇ ਹਲੀਮੀ ਵਾਲਾ ਸੀ।

> ਏਸ਼ੀਆ ਵਿਚ ਬੁੱਧ ਧਰਮ ਦੇ ਪਸਾਰ ਦੀ ਕਹਾਣੀ ਇਕ ਦਿਲਚਸਪ ਤੇ ਮਨੋਰੰਜਕ ਕਹਾਣੀ ਹੈ। ਇਸ ਦੇ ਇਤਿਹਾਸ ਦਾ ਇਕ ਮਹੱਤਵਪੂਰਨ ਤੱਥ ਇਹ ਹੈ ਕਿ ਇਹ ਸਮੁੱਚੇ ਏਸ਼ੀਆ ਵਿਚ ਬੜੇ ਸ਼ਾਂਤਮਈ ਢੰਗ ਨਾਲ ਫੈਲਿਆ ਸੀ। ਇਸ ਦੇ ਪ੍ਰਚਾਰ ਅਤੇ ਪ੍ਰਸਾਰ ਲਈ

ਕਿਸੇ ਵੀ ਜੰਗ ਦੇ ਲੜੇ ਜਾਣ ਦੀ ਲੋੜ ਨਹੀਂ ਸੀ ਪਈ। ਇਹ ਹਮੇਸ਼ਾ ਹੀ ਸਰਬੱਤ ਲਈ ਪਿਆਰ, ਦਿਆਲੁਤਾ, ਹਮਦਰਦੀ ਅਤੇ ਸੁਹਿਰਦਤਾ ਦਾ ਧਰਮ ਕਿਹਾ ਜਾਂਦਾ ਰਿਹਾ ਹੈ। .........ਗੌਤਮ ਬੁੱਧ ਦੀ ਅਦੁੱਤੀ ਸ਼ਖਸ਼ੀਅਤ ਦੀ ਗੌਰਵਤਾ ਇਸ ਦੇ ਵਿਕਾਸ ਤਥਾ ਪ੍ਰਸਾਰ ਦਾ ਇਕ ਮਹੱਤਵਪੂਰਨ ਕਾਰਨ ਸੀ। ਉਸ ਦੇ ਗਿਆਨ ਰੂਪੀ ਅਨੁਭਵ ਤੋਂ ਹੀ ਉਸ ਦੀ ਧਾਰਮਿਕ ਪ੍ਰਭੁਤਾ ਦਾ ਜਨਮ ਹੋਇਆ ਅਤੇ ਉਸ ਦੇ ਉਪਦੇਸ਼ਾਂ ਨੂੰ ਉਨ੍ਹਾਂ ਦੇ ਸੱਚੇ ਸੁੱਚੇ ਤੇ ਸਰਬ ਸਾਂਝੇ ਹੋਣ ਕਾਰਨ ਸਫਲਤਾ ਪ੍ਰਾਪਤ ਹੋਈ। ਮਹਾਤਮਾ ਬੁੱਧ ਨੇ ਕਦੇ ਵੀ ਕਿਸੇ ਧਰਮ ਨੂੰ ਬੁਰਾ ਨਹੀਂ ਆਖਿਆ......

ਮਹਾਤਮਾ ਬੁੱਧ ਦਾ ਦ੍ਰਿਸ਼ਟੀਕੋਣ ਹਮੇਸ਼ਾ ਹੀ ਦਲੀਲ-ਮਈ ਤੇ ਰਹਿਮ ਤਥਾ ਹਮਦਰਦੀ ਭਰਿਆ ਹੋਇਆ ਕਰਦਾ ਸੀ। ਸੰਸਾਰ ਤਥਾ ਜ਼ਿੰਦਗੀ ਦੀਆਂ ਸਮੱਸਿ-ਆਵਾਂ ਸਬੰਧੀ ਬੁੱਧ ਮਤ ਦਾ ਨਜ਼ਰੀਆ ਬੜਾ ਤਰਕ-ਯੁਕਤ ਤੇ ਵਿਚਾਰਸ਼ੀਲ ਸੀ।..........ਬੁੱਧ ਧਰਮ ਦੀ ਕਾਮਯਾਬੀ ਦਾ ਰਾਜ਼ ਇਹ ਸੀ ਕਿ ਇਹ ਬਹੁਤ ਸਾਰੇ ਲੋਕਾਂ ਦੀ ਭਲਾਈ ਅਤੇ ਹਿਤਾਂ ਦਾ ਇਛੁੱਕ ਸੀ। ਹਰ ਇਕ ਪ੍ਰਾਣੀ ਮਾਤਰ ਨੂੰ ਮੁਕਤੀ ਪ੍ਰਦਾਨ ਕਰਨੀ ਇਸ ਦੇ ਉਪਦੇਸ਼ਾਂ ਦਾ ਆਦਰਸ਼ ਸੀ। ਵਿਸ਼ਵ ਦੇ ਦੁਖਾਂ ਕਲੇਸ਼ਾਂ ਵਿਚ ਗ੍ਰਸੇ ਜੀਵਾਂ ਪ੍ਰਤੀ ਇਹ ਮਹਾਂਕਰੁਣਾ ਹੀ ਸੀ ਜਿਸ ਦੇ ਕਾਰਨ ਮਹਾਤਮਾ ਬੁੱਧ ਨੂੰ ਆਪਣੇ ਮਹਾਨ ਅਤੇ ਪਵਿੱਤਰ ਉਪਦੇਸ਼ਾਂ ਦਾ ਪ੍ਰਸਾਰ ਕਰਨ ਵਿਚ ਸਫਲਤਾ ਮਿਲੀ।*

ਨਿਮਰਤਾ ਧਰਮ ਪਰਚਾਰਕ ਦਾ ਜ਼ਰੂਰੀ ਗੁਣ ਹੈ। ਉਸ ਦੇ ਹਿਰਦੇ ਵਿਚ ਸਭਨਾ ਲਈ ਪਿਆਰ ਹੋਵੇ, ਰਸਨਾ ਉਪਰ ਪਿਆਰ-ਪ੍ਰੇਰਨਾ ਦੇ ਬੋਲ ਹੋਣ ਤਾਂ ਉਸ ਦੁਆਰਾ ਖਿੱਚੇ ਗਏ ਲੋਕ ਪਰਪੱਕ ਤੇ ਸੱਚੇ ਧਰਮੀ ਬਣਨਗੇ। ਦਬਾਅ ਜਾਂ ਲਾਲਚ ਵੱਸ ਕਿਸੇ ਧਰਮ ਨੂੰ

* ਏਸ਼ੀਆ ਵਿਚ ਬੁਧ ਧਰਮ ਦਾ ਫੈਲਾਅ, ਪੁਸਤਕ—ਸੰਸਾਰ ਦੇ ਕੁਝ ਮੁਖ ਧਰਮ
ਕਰਤਾ ਪ੍ਰਿੰ: ਗੁਰਬਚਨ ਸਿੰਘ ਤਾਲਿਬ

ਅਪਨਾਉਣ ਵਾਲੇ ਕਦੇ ਵੀ ਧਰਮ ਵਿਚ ਪਰਪੱਕ ਨਹੀਂ ਬਣ ਸਕਦੇ। ਸੂਫ਼ੀ ਫਕੀਰਾਂ ਦੁਆਰਾ ਬਣੇ ਮੁਸਲਮਾਨ ਕੱਟੜ ਮੁਸਲਮਾਨ ਨਹੀਂ ਪਰ ਸੱਚੇ ਮੁਸਲਮਾਨ ਅਵੱਸ਼ ਸਨ।

ਅੱਜ ਪੁਰਸ਼ ਅਤੇ ਇਸਤਰੀ ਦੇ ਆਪਸੀ ਸੰਬੰਧਾਂ ਵਿਚ ਜੋ ਵਿਗਾੜ ਸਾਡੇ ਦ੍ਰਿਸ਼ਟੀ-ਗੋਚਰ ਹੋ ਰਿਹਾ ਹੈ, ਇਸ ਦਾ ਜੜ੍ਹ-ਕਾਰਨ ਨਿਮਰਤਾ ਦਾ ਅਭਾਵ (ਜਾਂ ਘਾਟ) ਹੀ ਹੈ। ਇਸਤਰੀ ਸਦੀਆਂ ਤੋਂ ਪੁਰਸ਼-ਪ੍ਰਧਾਨ ਸਮਾਜ ਵਿਚ ਲਤੜੀਂਦੀ ਰਹੀ ਹੈ। ਉਹ ਹੁਣ ਪੁਰਸ਼ ਦੀ ਗੁਲਾਮੀ ਤੋਂ ਮੁਕਤੀ ਪਾਉਣ ਹਿਤ ਯਤਨਸ਼ੀਲ ਹੈ। ਇਹ ਨਿਰਸੰਦੇਹ ਇਕ ਰਚਨਾਤਮਕ ਪੱਖ ਹੈ ਪਰ ਇਸਤਰੀ ਦੁਆਰਾ ਨਿਮਰਤਾ ਦਾ ਬਿਲਕੁਲ ਤਿਆਗ ਕਰਦਿਆਂ ਸੁਸ਼ੀਲਤਾ ਤੋਂ ਮੂੰਹ ਭੰਵਾ ਲੈਣਾ ਵੀ ਠੀਕ ਨਹੀਂ। ਦੂਜੇ ਪਾਸੇ ਪੁਰਸ਼ ਨੂੰ ਵੀ ਹੁਣ ਆਪਣੇ ਆਪ ਨੂੰ ਪਰੀਵਰਤਤ ਕਰਨਾ ਚਾਹੀਦਾ ਹੈ। ਉਹ ਹੁਣ ਇਸਤਰੀ ਨੂੰ ਪੈਰ ਦੀ ਜੁੱਤੀ ਨਾ ਸਮਝੇ। ਇਸ ਦਿਸ਼ਾ ਵਿਚ ਇਸਤਰੀ ਅਤੇ ਪੁਰਸ਼ ਦੁਆਰਾ ਚਲੇ ਜਾਣ ਤੇ ਵਿਗੜ ਰਿਹਾ ਪਰਿਵਾਰਕ ਜੀਵਨ ਨਿਸਚੇ ਹੀ ਸੁਧਰ ਸਕਦਾ ਹੈ।

ਪ੍ਰਚੱਲਤ ਦ੍ਰਿਸ਼ਟੀਕੋਣ ਅਨੁਸਾਰ ਆਪਸੀ ਸੰਬੰਧਾਂ ਦੇ ਸੰਦਰਭ ਵਿਚ ਵਡੇਰੀ ਉਮਰ ਵਾਲਿਆਂ ਤੋਂ ਛੁਟੇਰੀ ਉਮਰ ਵਾਲਿਆਂ ਪਾਸੋਂ ਨਿਮਰਤਾ ਦੀ ਆਸ਼ਾ ਕੀਤੀ ਜਾਂਦੀ ਹੈ। ਇਸ ਸਬੰਧ ਵਿਚ ਅਧਿਆਪਕ-ਸ਼ਿਸ਼, ਮਾਪੇ ਤੇ ਧੀਆਂ ਪੁੱਤਰ ਭੈਣ-ਭਰਾ ਤੇ ਹੋਰ ਰਿਸ਼ਤੇ ਸਾਡੇ ਦ੍ਰਿਸ਼ਟੀਗੋਚਰ ਹੁੰਦੇ ਹਨ। ਨਿਮਰਤਾ-ਢਾਲ ਦੇ ਅਭਾਵ (ਜਾਂ ਘਾਟ) ਕਰਕੇ ਅੱਜ ਇਹਨਾਂ ਰਿਸ਼ਤਿਆਂ ਵਿਚ ਵੱਡੇ ਖੱਪੇ ਪੈ ਰਹੇ ਹਨ। ਸ਼ਿਸ਼ ਅਧਿਆਪਕਾਂ ਦੇ ਸਤਿਕਾਰ ਕਰਨ ਦਾ ਮਾਰਗ ਤਿਆਗਦੇ ਦੇਖੇ ਜਾ ਸਕਦੇ ਹਨ। ਉਹਨਾਂ ਦੁਆਰਾ ਅਧਿਆਪਕਾਂ ਨੂੰ ਗੁਰੂਆਂ ਵਾਲਾ ਦਰਜਾ ਦੇਣ ਦੀ ਬਿਜਾਏ ਅਜ ਉਹਨਾਂ ਦਾ ਅਪਮਾਨ ਤਕ ਕਰਨ ਤੇ ਹੱਥੋਂ ਪਾਈ ਤੇ ਮਾਰ ਕੁਟਾਈ ਕਰਨ ਦੀਆਂ ਘਟਨਾਵਾਂ ਵਾਪਰਦੀਆਂ ਹਨ। ਦੂਜੇ ਰਿਸ਼ਤਿਆਂ ਦੇ ਆਪਸੀ ਸੰਬੰਧਾਂ ਵਿਚ ਵੀ ਇਹੀ ਕੁਬਿਰਤੀ ਸਿਰ ਚੁਕ ਰਹੀ ਹੈ। ਬੱਚੇ ਨਾ ਕੇਵਲ ਮਾਪਿਆਂ ਦੇ ਹੁਕਮ ਦੀ ਉਲੰਘਣਾ ਹੀ ਕਰਦੇ ਹਨ ਸਗੋਂ ਉਹਨਾਂ ਦੇ ਯੋਗਦਾਨ ਨੂੰ ਬਿਲਕੁਲ ਅਣਗੌਲਦਿਆਂ ਉਹਨਾਂ ਦਾ ਅਪਮਾਨ ਕਰਨ ਤੇ ਜ਼ਰਾ ਉੱਚੇ ਹੋ ਕੇ ਬਜ਼ੁਰਗ ਮਾਪਿਆਂ ਦੇ ਹੱਥੀਂ ਪੈਣ ਤੇ ਮਾਰਨ ਕੁਟਣ ਦੀ ਹੱਦ ਤੀਕ ਵੀ ਚਲੇ ਜਾਂਦੇ ਹਨ। ਮੇਰੀ ਜਾਣਕਾਰੀ ਵਿਚ ਇਕ ਰਿਟਾਇਰਡ ਫੌਜੀ ਹੈ ਤੇ ਆਪਣੇ ਬੁੱਢੇ ਮਾਂ ਬਾਪ ਦਾ ਇਕਲੌਤਾ ਪੁੱਤਰ ਹੈ। ਬਾਪ ਵਿਚਾਰਾ ਇਕ ਲੱਤੋਂ ਪਹਿਲਾਂ ਹੀ ਲੰਙਾ ਹੈ। ਉਸ ਦੁਆਰਾ ਕੋਈ ਨਸੀਹਤ ਦਿਤੀ ਜਾਣ ਦੇ ਜਵਾਬ ਵਿਚ ਪੁੱਤਰ ਦਵਾਰਾ, ਗੁੱਸੇ ਦੇ ਆਵੇਸ਼ ਵਿਚ ਸੋਟੇ ਦੇ ਕਰੂਰ ਵਾਰਾਂ ਨਾਲ ਉਸ ਦੀ ਦੂਜਰੀ ਠੀਕ ਲੱਤ ਵੀ ਤੋੜ ਦਿਤੀ ਗਈ ਹੈ। ਮਾਪਿਆਂ ਦੀ ਕੁਰਬਾਨੀ ਦਾ ਅਹਿਸਾਸ ਹੋਣਾ ਚਾਹੀਦਾ ਹੈ। ਬੱਚੇ ਭਰ ਜੁਆਨ ਹੋ ਕੇ ਵੀ ਮਾਪਿਆਂ ਲਈ ਬੱਚੇ ਹੀ ਹੁੰਦੇ ਹਨ। ਨੌਜੁਆਨ ਪੀੜ੍ਹੀ ਬੇਸ਼ਕ ਨਵੇਂ ਤੇ ਅਗਰਗਾਮੀ ਖ਼ਿਆਲ ਰੱਖੇ। ਮਾਪਿਆਂ ਦੇ ਪਰੰਪਰਾਗਤ ਖ਼ਿਆਲਾਂ ਨੂੰ ਬੇਦਰਦੀ ਨਾਲ ਰੱਦ ਕਰਨ ਨਾਲੋਂ ਉਹਨਾਂ ਨੂੰ ਦਲੀਲ ਤੇ ਨਿਮਰਤਾ ਸਹਿਤ ਆਪਣੇ ਨਵੇਂ ਵਿਚਾਰਾਂ

ਦੇ ਸਹੀ ਹੋਣ ਦਾ ਅਨੁਭਵ ਕਰਵਾਉਣ ਦਾ ਯਤਨ ਕਰਨਾ ਚਾਹੀਦਾ ਹੈ ।

ਨਿਮਰਤਾ ਦਾ ਸੰਚਾਰ ਆਪਸੀ ਸੰਬੰਧਾਂ ਵਿਚ ਇਕ ਰੂਪ ਵਿਚ ਉਮਰ ਦਾ ਵਧੇਰੇ ਖਿਆਲ ਨਾ ਕਰਦਿਆਂ ਵੀ ਹੋਣਾ ਚਾਹੀਦਾ ਹੈ । ਵਡੇਰੀ ਉਮਰ ਵਾਲੇ ਛੋਟੇਰੀ ਉਮਰ ਵਾਲਿਆਂ ਪਾਸੋਂ ਹੀ ਨਿਮਰਤਾ ਦੀ ਆਸ ਕਰਨਗੇ ਅਤੇ ਜੇਕਰ ਆਪਣੇ ਵਿਚ ਨਿਮਰਤਾ ਦੇ ਗੁਣ ਦਾ ਸੰਚਾਰ ਬਿਲਕੁਲ ਨਹੀਂ ਕਰਨਗੇ ਤਾਂ ਅਜੋਕੇ ਯੁੱਗ ਵਿਚ ਅਜਿਹਾ ਸਿਲਸਲਾ ਘੱਟ ਹੀ ਚਲ ਸਕੇਗਾ । ਵੱਡਿਆਂ ਨੂੰ ਵੀ ਨਿਮਰਤਾ ਦਾ ਸੰਚਾਰ ਕਰਨ ਦੀ ਲੋੜ ਹੈ । ਅੱਜ ਦੇ ਜ਼ਮਾਨੇ ਵਿਚ ਛੋਟੇ ਵੱਡਿਆਂ ਦਾ ਕੇਵਲ ਰੋਅਬ ਹੀ ਰੋਅਬ ਸਹਿਣ ਕਰਨ ਦੇ ਆਦੀ ਨਹੀਂ ਹੋ ਸਕਦੇ ।

ਸੱਸ ਨੂੰਹ ਦੇ ਆਪਸੀ ਸੰਬੰਧ ਚਿਰਾਂ ਤੋਂ ਅਣ-ਸੁਖਾਵੇਂ ਤੁਰੇ ਆ ਰਹੇ ਹਨ । ਨਵੀਂ ਵਿਆਹੀ ਆਈ ਨੂੰਹ ਉਪਰ ਰੋਅਬ ਦਾਬ ਰੱਖਣਾ ਸੱਸ ਆਪਣਾ ਪੀੜ੍ਹੀ-ਦਰ-ਪੀੜ੍ਹੀ ਪ੍ਰਾਪਤ ਹੋਇਆ ਅਧਿਕਾਰ ਸਮਝਦੀ ਹੈ । ਕਿਤੇ ਸੱਸ ਦੀ ਅੱਖੜਤਾ ਤੇ ਕਰੂਰਤਾ ਅਤੇ ਕਿਤੇ ਨੂੰਹ ਦਾ ਕਠੋਰ ਵਿਵਹਾਰ ਅਤੇ ਕਿਤੇ ਬਰਾਬਰ ਦੀ ਚੋਟ ਅਸੀਂ ਆਪਣੇ ਸਮਾਜਿਕ ਆਲੇ ਦਵਾਲੇ ਵਿਚ ਸਹਿਜੇ ਹੀ ਵੇਖ ਸਕਦੇ ਹਾਂ । ਦੋਹਾਂ ਨੂੰ ਨਿਮਰਤਾ ਦਾ ਸੰਚਾਰ ਕਰਨ ਦੀ ਲੋੜ ਹੈ । ਸੱਸ ਨੂੰ ਨਿਮਰਤਾ ਹਲੀਮੀ ਤੇ ਮੋਹ-ਪਿਆਰ ਦੇ ਅੰਸ਼ਾਂ ਦਾ ਸੰਚਾਰ ਕਰਕੇ ਨੂੰਹ ਨੂੰ ਧੀ ਕਰਕੇ ਜਾਨਣਾ ਚਾਹੀਦਾ ਹੈ । ਨੂੰਹ ਨੂੰ ਵੀ ਸੱਸ ਨੂੰ ਸੱਸੜੀ ਕਰਕੇ ਨਹੀਂ, ਮਾਂ ਸਮਾਨ ਸਮਝਣ ਦੀ ਲੋੜ ਹੈ । ਸੱਸ ਨੂੰਹ ਦੇ ਝਗੜੇ ਦੇ ਆਧਾਰ ਤੇ ਪਤੀ ਪਤਨੀ ਦੇ ਦੰਪਤੀ ਜੀਵਨ ਉਪਰ ਵੀ ਕਰੂਰ ਪ੍ਰਭਾਵ ਪੈ ਰਿਹਾ ਹੈ । ਨੂੰਹ ਸੱਸ ਦੇ ਰੂਪ ਵਿਚ ਇਸਤਰੀ ਜਾਤੀ ਦੁਆਰਾ ਨਿਮਰਤਾ ਦੇ ਸੰਚਾਰ ਦੁਆਰਾ ਘਰੇਲੂ ਜੀਵਨ ਨੂੰ ਸੁਖਾਵਾਂ ਬਣਾਉਣਾ ਚਾਹੀਦਾ ਹੈ ।

ਪ੍ਰਸਿਧੀ ਤੇ ਪ੍ਰਵਾਨਗੀ ਦੀ ਅਵਸਥਾ ਵਿਚ ਵੀ ਨਿਮਰਤਾ ਹੀ ਸਾਡੀ ਢਾਲ ਹੈ । ਪ੍ਰਸਿੱਧੀ ਤੇ ਪ੍ਰਵਾਨਗੀ ਸਾਡਾ ਸਿਰ ਨਿਮਰਤਾ ਦੇ ਅਭਾਵ ਵਿਚ ਫੇਰ ਸਕਦੀ ਹੈ । ਅਸੀਂ ਵਿਕਸਤ ਗੁਣਾਂ ਨੂੰ ਗੁਆ ਲੈਣ ਦੀ ਸੰਭਾਵਨਾ ਰੱਖਦੇ ਹਾਂ । ਪ੍ਰਾਚੀਨ, ਮੱਧ ਕਾਲੀ ਅਤੇ ਆਧੁਨਿਕ ਸਮੇਂ ਵਿਚ ਪ੍ਰਸਿੱਧੀ ਦੀਆਂ ਸਿਖਰਾਂ ਨੂੰ ਹੰਕਾਰ ਵਿਚ ਆ ਜਾਣ ਵਾਲੇ ਥੋੜ੍ਹੀ ਦੇਰ ਹੀ ਮਾਣ ਸਕੇ ਪਰ ਨਿਰਮਾਣ ਕਲਾਕਾਰਾਂ ਨੇ ਇਸ ਨੂੰ ਨਿਰੰਤਰ ਤੇ ਸਥਾਈ ਰੂਪ ਵਿਚ ਮਾਣਿਆਂ ਹੈ । ਮੱਧ ਕਾਲ ਵਿਚ ਬੈਜੂ ਬਾਵਰਾ ਪ੍ਰਸਿਧੀ ਦੀਆਂ ਸਿਖਰਾਂ ਤੇ ਪਹੁੰਚ ਕੇ ਮਾਣ ਵਿਚ ਆ ਗਿਆ ਸੀ । ਮੁਕਾਬਲੇ ਵਿਚ ਨਿਰਮਾਣ ਤਾਨਸੈਨ ਨੇ ਉਸ ਨੂੰ ਪਛਾੜ ਦਿਤਾ । ਬੈਜੂ ਨੇ ਆਪ ਹੀ ਜਿੱਤ ਜਾਣ ਵਾਲੇ ਦੁਆਰਾ ਹਾਰ ਜਾਣ ਵਾਲੇ ਦਾ ਸਿਰ ਕਲਮ ਕਰ ਲੈਣ ਦੀ ਗੱਲ ਕੀਤੀ ਸੀ ਪਰ ਜਿੱਤ ਕੇ ਤਾਨਸੈਨ ਨੇ ਅਜਿਹਾ ਕਰਮ ਨਾ ਕੀਤਾ । ਤਾਨਸੈਨ ਗਾਇਕੀ ਦੇ ਅਸਮਾਨ ਦਾ ਧਰੂ ਬਣ ਗਿਆ । ਇਕ ਕਲਾਕਾਰ ਨੂੰ ਸਦਾ ਲਈ ਅਮਰ ਹੋਣ ਲਈ ਇਕ

ਚੰਗਾ ਇਨਸਾਨ ਵੀ ਹੋਣਾ ਚਾਹੁੰਦਾ ਹੈ। ਸਾਡੇ ਅਜੋਕੇ ਅਦਾਕਾਰੀ ਤੇ ਗਾਇਕੀ ਦੇ ਖੇਤਰ ਵਿਚਲੇ ਕਲਾਕਾਰ ਨਿਮਰਤਾ ਦੇ ਇਨਸਾਨੀ ਗੁਣ ਗੁਆ ਰਹੇ ਹਨ। ਅਖਬਾਰਾਂ ਰਸਾਲਿਆਂ ਵਿਚ ਵਿਸ਼ੇਸ਼ ਸਥਾਪਿਤ ਅਦਾਕਾਰਾਂ ਦੀ ਹਉਮੈ-ਭਾਵਨਾ ਪ੍ਰਗਟ ਕਰਨ, ਆਪਣੇ ਤੋਂ ਹੇਠਲੇ ਪੱਧਰ ਦੇ ਅਦਾਕਾਰਾਂ ਦਾ ਅਪਮਾਨ ਕਰਨ ਦੀਆਂ, ਜਾਣ ਬੁਝ ਕੇ ਸਟੂਡੀਓ ਵਿਚ ਦੇਰੀ ਨਾਲ ਆਉਣ, ਨਿਰਧਾਰਤ ਮਿਤੀਆਂ ਉਪਰ ਜਾਣ ਬੁਝ ਕੇ ਗੈਰ-ਹਾਜ਼ਰ ਰਹਿ ਕੇ ਤੇ ਹੋਰ ਕਈ ਹੋਛੇ ਹੱਥ-ਕੰਡਿਆਂ ਦੁਆਰਾ ਆਪ ਨੂੰ ਅਹਿਲ ਥੰਮਾ ਦੇ ਰੂਪ ਵਿਚ ਸਮਝਣ ਦਾ ਭਰਮ ਪਾਲਿਆ ਜਾ ਰਿਹਾ ਹੈ। (ਕਿਸੇ ਵਿਸ਼ੇਸ਼ ਅਦਾਕਾਰ ਦਾ ਨਾਮ ਲੈਣਾ ਠੀਕ ਨਹੀਂ) ਕੁਝ ਸਥਾਪਿਤ ਅਦਾਕਾਰ ਤੇ ਗਾਇਕ ਅਜਿਹੇ ਵੀ ਸਾਡੇ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਹਨਾਂ ਦੁਆਰਾ ਪ੍ਰਸਿਧੀ ਦੀਆਂ ਚਰਮ-ਸਿਖਰਾਂ ਨੂੰ ਛੂਹ ਕੇ ਵੀ ਨਿਮਰਤਾ ਦਾ ਭਰਪੂਰ ਸੰਚਾਰ ਕੀਤਾ ਗਿਆ ਹੈ। ਭਾਰਤੀ ਫਿਲਮੀ ਅਦਾਕਾਰੀ ਦੇ ਖੇਤਰ ਵਿਚ ਪ੍ਰਿਥਵੀ ਰਾਜ ਕਪੂਰ, ਬਲਰਾਜ ਸਾਹਨੀ, ਰਾਜ ਕਪੂਰ ਅਤੇ ਧਰਮਿੰਦਰ ਅਤਿਅੰਤ ਨਿਰਮਾਣ ਸ਼ਖਸੀਅਤਾਂ ਹਨ। ਭਾਰਤੀ ਫਿਲਮੀ ਗਾਇਕੀ ਦੇ ਦੋ ਸਭ ਤੋਂ ਵੱਧ ਜੱਸ ਖੱਟਣ ਵਾਲੇ ਕਲਾਕਾਰ ਮੁਹੰਮਦ ਰਫੀ ਅਤੇ ਲਤਾ ਮੰਗੇਸ਼ਕਰ ਵੀ ਨਿਰਮਾਣਤਾ ਵਿਚ ਸਦਾ ਵਿਕਸਤ ਹੁੰਦੇ ਹੀ ਦੇਖੇ ਗਏ ਹਨ। ਨਿਰੰਤਰ ਵਿਕਾਸ ਦਾ ਆਧਾਰ ਇਹਨਾਂ ਦੀ ਜਾਦੂਮਈ ਆਵਾਜ਼, ਮਿਹਨਤ, ਲਗਨ ਤੇ ਸਿਰੜ ਦੇ ਨਾਲ ਨਾਲ ਇਹਨਾਂ ਦੀ ਨਿਰਮਾਣਤਾ ਵੀ ਹੈ। ਦੂਜੇ ਪਾਸੇ ਲੋਕ-ਪ੍ਰਵਾਨਗੀ ਦੇ ਜ਼ਰਾ ਜਿੰਨੇ ਹੁੰਗਾਰੇ ਨਾਲ ਫੁੱਲ ਕੇ ਕੁੱਪਾ ਹੋ ਜਾਣ ਵਾਲੇ ਗਾਇਕ ਸੀਮਤ ਜਿਹੀਆਂ ਚੰਗੀਆਂ ਪੇਸ਼ਕਾਰੀਆਂ ਦੇਣ ਪਿੱਛੋਂ ਰਸਾਤਲ ਦੇ ਟੋਏ ਵਿਚ ਜਾ ਡਿੱਗੇ ਹਨ।

ਸਾਹਿਤ ਰਚੇਤੇ ਦਾ ਨਿਰਮਾਣਤਾ ਨਾਲ ਸੰਬੰਧ ਇਛੱਤ ਹੀ ਨਹੀਂ, ਜ਼ਰੂਰੀ ਵੀ ਹੈ। ਅਜੋਕੇ ਲੇਖਕ ਵੀ ਹਉਮੈ ਦੇ ਪ੍ਰਭਾਵ ਹੇਠ ਆਪਣੀ ਲੇਖਣੀ ਵਿਚ ਪਤਨ ਲਿਆ ਰਹੇ ਹਨ। ਜ਼ਰਾ ਕੁ ਅਖਬਾਰਾਂ ਰਸਾਲਿਆਂ ਵਿਚ ਰਚਨਾ ਛਪਣ ਲਗ ਜਾਣ ਤਾਂ ਅਜਿਹੇ ਲੇਖਕਾਂ ਵੱਲੋਂ ਬਾਰ ਬਾਰ ਇਸ ਸਬੰਧੀ ਹੀ ਚਰਚਾ ਛੇੜੀ ਜਾਂਦੀ ਹੈ। ਪੁਸਤਕ ਛਪ ਜਾਣ 'ਪੁਰ ਕੁਝ ਵਿਰਲੇ ਹੀ ਹਨ, ਜੋ ਨਿਰਮਾਣ ਭਾਵ ਵਿਚ ਰਹਿ ਜਾਂਦੇ ਹਨ।

ਸਾਡਾ ਆਲੋਚਕ ਵਰਗ ਵੀ ਨਿਰਮਾਣਤਾ ਦਾ ਉਚ ਗੁਣ ਗੁਆ ਰਿਹਾ ਹੈ। ਚੰਗੇ ਗੁਣਾਂ ਦੀ ਪਛਾਣ ਕਰਨ ਨਾਲੋਂ ਅਜੋਕਾ ਆਲੋਚਕ ਕਰੂਰ ਆਲੋਚਨਾ ਜਾਂ ਨਿੰਦਾ ਕਰਨ ਦੇ ਮਾਰਗ ਉਪਰ ਹੀ ਤੁਰ ਪਿਆ ਹੈ। ਰਚਨਾ ਰਚਨਾਕਾਰ ਕਿਸ ਪ੍ਰਕਾਰ ਜੰਮਣ-ਪੀੜਾਂ ਸਹਿਣ ਉਪਰੰਤ ਕਰਦਾ ਹੈ, ਇਸ ਦਾ ਰਤੀ ਭਰ ਅਹਿਸਾਸ ਵੀ ਅੱਜ ਦਾ ਕਰੂਰ ਆਲੋਚਕ ਨਹੀਂ ਕਰਦਾ। ਅੜੀ ਔਖੀ ਸ਼ਬਦਾਵਲੀ ਅਤੇ ਬਿਖਮ ਸ਼ੈਲੀ ਕਰੂਰ ਆਲੋਚਕਾਂ ਦੀਆਂ ਦੋ ਹੋਰ ਖਾਸੀਅਤਾਂ ਹਨ। ਸਹੀ ਆਲੋਚਕ ਆਪ ਨਿਰਮਾਣ ਰਹਿੰਦਿਆਂ ਰਚਨਾ ਵਿਚ ਮੌਜੂਦ ਗੁਣਾਂ ਦੀ ਲੱਭਤ ਕਰਕੇ ਜਿਥੇ ਰਚਨਾਕਾਰ ਨੂੰ ਉਤਸ਼ਾਹਿਤ ਕਰਦਾ ਹੈ ਉਥੇ ਪਾਠਕਾਂ ਨੂੰ ਰਚਨਾ ਪੜ੍ਹਨ ਲਈ ਵੀ ਪ੍ਰੇਰਦਾ ਹੈ। ਨਵੇਂ ਲੇਖਕਾਂ ਨੂੰ ਆਲੋਚਕ ਵਰਗ ਦੁਆਰਾ ਉਤਸ਼ਾਹ ਨਾ

ਮਿਲੇ ਤਾਂ ਉਹਨਾਂ ਦੀਆਂ ਵਿਕਾਸ-ਸੰਭਾਵਨਾਵਾਂ ਦੱਬੀਆਂ ਜਾਂਦੀਆਂ ਹਨ ।

ਨਿਮਰਤਾ ਨਾਮ ਤੇ ਨਾਮ ਤੋਂ ਉਪਜੇ ਖੇੜੇ ਨਾਲ ਬਹੁਤ ਗੂੜ੍ਹ ਰੂਪ ਵਿਚ ਜੁੜੀ ਹੋਈ ਹੈ । ਨਾਮ ਦੀ ਪ੍ਰਾਪਤੀ ਪ੍ਰਮਾਤਮਾ ਦੀ ਪ੍ਰਾਪਤੀ ਹੈ । ਇਹ ਉਹ ਅਮੋਲਕ ਦਾਤ ਹੈ ਜੋ ਉਸ ਦੀ ਅਪਾਰ ਬਖਸ਼ਿਸ਼ ਸਦਕਾ ਤਾਂਘ ਤੇ ਸਿੱਕ ਰੱਖਣ ਵਾਲੇ ਜਗਿਆਸੂ ਨੂੰ ਪ੍ਰਾਪਤ ਹੁੰਦੀ ਹੈ ਤੇ ਜਿਸ ਨੂੰ ਪਾ ਕੇ ਉਹ ਤ੍ਰਿਪਤ ਤੇ ਅਨੰਦ-ਅਨੰਦ ਹੋ ਜਾਂਦਾ ਹੈ ਅਜਿਹਾ ਕਿ ਹੋਰ ਪ੍ਰਾਪਤੀ ਦੀ ਤੇਹ ਹੀ ਮਿਟ ਜਾਂਦੀ ਹੈ ਅਤੇ ਪ੍ਰਸੰਨਤਾ, ਵਿਗਾਸ ਤੇ ਖੇੜੇ ਦਾ ਦਰ ਉਸ ਲਈ ਖੁਲ੍ਹ ਜਾਂਦਾ ਹੈ । ਨਿਮਰਤਾ ਤੇ ਹਲੀਮੀ ਦੇ ਗੁਣਾਂ ਨਾਲ ਸੰਚਾਰਤ ਨਾਮ ਭਗਤੀ ਸਹਿਜ ਭਗਤੀ ਹੈ ਜੋ ਹਠ, ਤਪ ਜਾਂ ਤਪੱਸਿਆ ਤੇ ਅਤਿ ਕਠੋਰ ਮਾਰਗ ਤੋਂ ਕਿਤੇ ਸਹਿਲ ਹੈ । ਇਸ ਲਈ ਅੰਤਰ-ਮੁਖੀ ਸਿਮਰਨ ਤੇ ਜਾਪ ਵਿਚ ਮਨ ਟਿਕ ਜਾਂਦਾ ਹੈ ਤਾਂ ਉਹ ਜਗਤ ਵਿਚ ਵਿਚਰਦਿਆਂ ਆਪਣੇ ਜ਼ਿੰਮੇ ਲੱਗੇ ਘਰੇਲੂ ਤੇ ਸਮਾਜਿਕ ਕਾਰਜਾਂ ਨੂੰ ਨਿਭਾਉਂਦਿਆਂ 'ਹੱਥ ਕਾਰ ਵੱਲ ਤੇ ਚਿਤ ਯਾਰ ਵੱਲ' ਦੇ ਅਖਾਣ ਅਨੁਸਾਰ ਇਕ ਅਜਿਹੀ ਪ੍ਰਕਿਰਿਆ ਨੂੰ ਜੀਵਨ ਦਾ ਸਹਿਜ ਤੇ ਅਨਿੱਖੜ ਅੰਗ ਬਣਾ ਲੈਂਦਾ ਹੈ ਕਿ ਉਸ ਨੂੰ ਹਰ ਪ੍ਰਕਾਰ ਦੇ ਜ਼ਿੰਮੇ ਲੱਗੇ ਕਾਰਜਾਂ ਨੂੰ ਨਿਭਾ-ਉਣ ਦੀ ਖੁਸ਼ੀ ਹਾਸਲ ਹੁੰਦੀ ਹੈ, ਉਸ ਦੇ ਆਤਮਿਕ ਤੇ ਰੂਹਾਨੀ ਵਿਕਾਸ ਦੀ ਪ੍ਰਕਿਰਿਆ ਨਿਰੰਤਰ ਜਾਰੀ ਰਹਿੰਦੀ ਹੈ । ਅਜਿਹੀ ਹੀ ਅਵਸਥਾ ਸਬਧੀ ਵਰਣਨ 'ਜਪੁਜੀ ਸਾਹਿਬ' ਵਿਚ ਆਦਿ-ਗੁਰੂ ਨਾਨਕ ਜੀ ਨੇ ਕੀਤਾ ਹੈ :

ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥ (ਪੰ. 2)

ਨਿਮਰਤਾ ਤੇ ਹਲੀਮੀ ਦੇ ਗੁਣਾਂ ਨਾਲ ਭਰਪੂਰ ਨਾਮ-ਭਗਤੀ ਦੇ ਸ਼ਾਂਤ ਤੇ ਨਿਰਮਲ ਚਸ਼ਮੇ ਦੇ ਮਿੱਠੇ ਤੇ ਸੀਤਲ ਅੰਮ੍ਰਿਤ ਰੂਪ ਜਲ ਵਿਚ ਹਰ ਪ੍ਰਕਾਰ ਦੇ ਵਿਸ਼ੇ ਵਿਕਾਰੀ ਤੇ ਨੀਚ ਭਾਵਾਂ ਨੂੰ ਧੋ ਸੁੱਟਣ ਤੇ ਮਨ-ਆਤਮਾ ਨੂੰ ਸੀਤਲ ਕਰ ਦੇਣ ਦੀ ਅਸੀਮ ਸਮੱਰਥਾ ਹੈ ।

ਚੜ੍ਹਦੀ ਕਲਾ ਦੀ ਅਵਸਥਾ ਦਾ ਸੰਬੰਧ ਕੇਵਲ ਬੀਰਤਾ ਤੇ ਦ੍ਰਿੜਤਾ ਨਾਲ ਹੀ ਨਹੀਂ, ਨਿਮਰਤਾ ਨਾਲ ਵੀ ਹੈ । ਬੀਰਤਾ ਤੇ ਦ੍ਰਿੜਤਾ ਨਾਲ ਨਿਮਰਤਾ ਜਦੋਂ ਅਨੋਖਾ ਸੰਯੋਗ ਕਰਦੀ ਹੈ ਤਾਂ ਸਦੀਵੀ ਰਹਿਣ ਵਾਲੀ ਚੜ੍ਹਦੀ ਕਲਾ ਦੀ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ ।

ਜਗਤ ਵਿਚ ਮੌਜੂਦਾ ਸਮੇਂ 'ਨਿਮਰਤਾ' ਵਾਲੀ ਨਾਮ ਭਗਤੀ ਦੇ ਸੰਚਾਰ ਦੀ ਘਾਟ ਕਰਕੇ ਹੀ ਦੁੱਖਾਂ ਦੀ ਮਿਕਦਾਰ ਬਹੁਤ ਵੱਧ ਗਈ ਹੈ । ਇਸ ਰੂਪ ਵਿਚ ਅਸੀਂ ਆਪਣਾ ਜੀਵਨ ਦੁਖਮਈ ਬਣਾ ਲਿਆ ਹੈ । ਨਾਮ ਭਗਤੀ ਦਾ ਅਭਿਆਸ ਕਰਨ ਵਾਲੇ ਇਸ ਦੁਨੀਆਂ ਵਿਚ ਵਿਰਲੇ ਹਨ ਪਰ ਜੋ ਹਨ, ਉਹਨਾਂ ਦੇ ਚਿਹਰਿਆਂ ਉਪਰ ਨਾਮ ਦੁਆਰਾ ਪ੍ਰਾਪਤ ਨੂਰ ਟਪਕਦਾ ਰਹਿੰਦਾ ਹੈ । ਉਹਨਾਂ ਦੇ ਦੀਦਾਰ ਸਾਨੂੰ ਸੀਤਲਤਾ ਦੀ ਪ੍ਰਤੀਤੀ

ਕਰਵਾਉਂਦੇ ਹਨ । ਨਾਮ ਵਿਚ ਰਚਿਆ ਭਗਤ ਆਪਣੇ ਨਾਲ ਸੰਪਰਕ ਰੱਖਣ ਵਾਲੇ ਸਭਨਾਂ ਨੂੰ ਵੀ ਵਿਗਾਸ ਪ੍ਰਦਾਨ ਕਰਦਾ ਹੈ । ਉਸ ਦੀਆਂ ਨਿਗਾਹਾਂ ਵਿੱਚੋਂ ਅੰਮ੍ਰਿਤ ਝਰਦਾ ਹੈ ਤੇ ਬਚਨਾਂ ਵਿਚੋਂ ਮਾਖਿਓਂ ਰਸ । ਉਹ ਜਗਤ ਦਾ ਵੱਡਾ ਪਰਉਪਕਾਰ ਕਰਦਾ ਹੈ, ਜਿਵੇਂ ਸਦਾ ਨੀਵੇਂ ਰਹਿਣ ਵਾਲਾ ਘਾਹ ਤੇ ਸਦਾ ਪੈਰਾਂ ਹੇਠ ਰਹਿਣ ਵਾਲੀ ਮਿੱਟੀ ਕਰਦੇ ਹਨ, ਜਿਵੇਂ ਸਦਾ ਨੀਵਾਣ ਵੱਲ ਵਹਿੰਦਾ ਪਾਣੀ ਕਰਦਾ ਹੈ । ਜਗਤ ਜਲੰਦੇ ਨੂੰ ਜੇ ਕਦੇ ਸੁਖ ਦਾ ਅਹਿਸਾਸ ਹੁੰਦਾ ਹੈ ਤਾਂ ਅਜਿਹੇ ਹੀ ਭਗਤ ਜਨਾਂ ਦੇ ਆਧਾਰ ਤੇ ਹੀ ।

ਨਿਮਰਤਾ ਅਜਿਹੀ ਦਾਤ ਹੈ ਜੋ ਵਿਖਾਵੇ, ਅੰਡਬਰ, ਭੇਖ ਜਾਂ ਕਿਸੇ ਸਾਧਨ ਦੁਆਰਾ ਪ੍ਰਾਪਤ ਨਹੀਂ ਕੀਤੀ ਜਾ ਸਕਦੀ । ਨਿਮਰਤਾ ਰੂਪੀ ਪੂੰਜੀ ਦੀ ਕੁੰਜੀ ਪ੍ਰਭੂ ਪ੍ਰਮਾਤਮਾ ਦੇ ਹੱਥ ਹੈ । ਜਿਸ ਉਪਰ ਉਹ ਕਿਰਪਾ ਕਰਦਾ ਹੈ, ਉਸ ਨੂੰ ਹੀ ਇਹ ਦਾਤ ਪ੍ਰਾਪਤ ਹੁੰਦੀ ਹੈ । ਨਿਮਰਤਾ ਦਾ ਮੂਲ ਸ੍ਰੋਤ ਸਰਵ ਗੁਣਾਂ ਦਾ ਸ੍ਰੋਤ ਪ੍ਰਮਾਤਮਾ ਆਪ ਹੀ ਹੈ । ਇਹ ਉਹ ਪੂੰਜੀ ਹੈ ਜਿਸ ਦਵਾਰਾ ਮਨੁੱਖ ਨੂੰ ਸਮਾਜ ਵਿਚ ਆਦਰ-ਮਾਣ ਪ੍ਰਾਪਤ ਹੁੰਦਾ ਹੈ ਤੇ ਸੰਸਾਰਕ ਯਾਤਰਾ ਕਰਨ ਲੈਣ 'ਤੇ ਬੈਕੁੰਠ-ਧਾਮ ਦੀ ਪ੍ਰਾਪਤੀ ਹੋ ਜਾਂਦੀ ਹੈ । ਬਾਣੀ ਦੇ ਬੋਹਿਥ ਤੇ ਸ਼ਾਂਤੀ ਦੇ ਪੁੰਜ ਪੰਚਮ ਪਾਤਸ਼ਾਹ ਬਾਣੀ ਸੁਖਮਨੀ ਵਿਚ ਮਾਨਵਤਾ ਨੂੰ ਈਹਾਂ ਊਹਾਂ ਸੁਹੇਲੇ ਹੋਣ ਲਈ ਨਿਰਮਾਣਤਾ ਹਿਰਦੇ ਵਸਾਉਣ ਲਈ ਪ੍ਰੇਰਨਾ ਦਿੰਦੇ ਹਨ :

ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥

**Tract No. 418 printed with the help and co-operation of :—**

1. Sri Guru Singh Sabha, Patiala.
2. Shri Guru Singh Sabha Piru Manoor Cochin.
3. Gurbani Parchar Kender, Hoshiarpur.
4. Shri Guru Kalangidhar Sewak Jatha, Bikaner.
5. Baba Teja Singh Trust, West Patel Nagar, New Delhi.
6. S. Gurcharan Singh, Jagraon.
7. S. Baldev Singh and Sons, Jagroan.
8. Giani Avtar Singh Nurani Jyoti Art Press, Jagraon.
9. S. Surjit Singh, Surjit Kaur, New Basti, Jagraon.
10. S. Man Singh, Jyoti Nagar, New Delhi.
11. S. Inder Singh, New Prem Nagar, Ludhiana.
12. Bibi Kashmir Kaur wife of S. Bachan Singh Vinipeg, Canada.
13. S. Narinderpal Singh, Nirmal Vihar, New Delhi.
14. S. Daljit Singh Niamatpur, Distt. Burdwan, W.B.
15. S. Gurcharan Singh, Indian Automobiles, Kurnul, A.P.
16. Capt. Hargobind Singh, Gobind Nagar, Dehradun.
17. S. Inderjit Singh, Sarabha Nagar, Ludhiana.
18. S. Joginder Singh, Boota Singh Wala Patiala.

**Subscription of the Mission**

| | |
|---|---|
| India | |
| Annual | Rs. 25/- |
| Life Membership | Rs. 200/- |
| Other Countries | |
| Ordinary | Rs. 350/- |
| By Air Mail | Rs. 550/- |

Published in Collaboration with Academy of Sikh Religion & Culture, Patiala and Guru Nanak Dev Vidyak Society, Patiala.

